ਵਰਿਆਮ ਦੇ ਬਾਨੀ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਜੀ ਦੀ 4 ਮਾਰਚ ਨੂੰ ਤੀਸਰੀ ਬਰਸੀ ਹੈ।
ਬੜੇ ਪਿਆਰ ਅਤੇ ਸਤਿਕਾਰ ਨਾਲ ਉਨ੍ਹਾਂ ਦੀ ਆਪਣੇ ਸਾਹਿਤਕਾਰ ਮਿੱਤਰਾਂ ਨਾਲ
ਇੱਕ ਯਾਦਗਾਰੀ ਤਸਵੀਰ ਸਾਂਝੀ ਕਰ ਰਹੇ ਹਾਂ।



ਖੱਬੇ ਤੋਂ ਸੱਜੇ ਸ੍ਰੀ ਫਕੀਰ ਚੰਦ ਤੁਲੀ, ਸ੍ਰੀ ਤਰਸੇਮ ਨੀਲਗਿਰੀ, ਪ੍ਰੋ. ਜਸਵੰਤ ਸਿੰਘ ਵਿਰਦੀ, ਸ. ਜਗਦੀਸ਼ ਸਿੰਘ ਵਰਿਆਮ, ਸ. ਪ੍ਰੀਤਮ ਸਿੰਘ ਕਵੀ, ਸ. ਜਸਵੰਤ ਸਿੰਘ ਕੰਵਲਅਤੇ ਅਜੀਤ ਦੇ ਬਾਨੀ ਸੰਪਾਦਕ ਸ. ਸਾਧੂ ਸਿੰਘ ਹਮਦਰਦ।

## ਪੰਜਾਬੀ ਸਾਹਿਤ ਜਗਤ ਦੀਆਂ ਦੋ ਉੱਘੀਆਂ ਸ਼ਖਸੀਅਤਾਂ ਦਾ ਵਿਛੋੜਾ



ਸ. ਜਸਵੰਤ ਸਿੰਘ ਕੰਵਲ
27 ਜੂਨ 1919 - 1ਫਰਵਰੀ 2020



ਡਾ. ਦਲੀਪ ਕੌਰ ਟਿਵਾਣਾ
(4 ਮਈ 1935 - 31 ਜਨਵਰੀ 2020)

# ਵਰਿਆਮ

ਮਾਰਚ - ੨੦੨੦

ਜਿਲਦ-੪੫

ਅੰਕ- ੫

ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ
ਮੋਬਾਇਲ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

ਵਰਿਆਮ ਦੇ ਖਜ਼ਾਨੇ 'ਚੋਂ



# ਹੋਲਾ ਨਾਮਧਾਰੀਆਂ ਦਾ

*-ਸ੍ਰ. ਜਗਦੀਸ਼ ਸਿੰਘ ਵਰਿਆਮ*

ਹੋਲੀ ਦਾ ਤਿਉਹਾਰ ਆਦਿ ਕਾਲ ਤੋਂ ਸਾਡੇ ਦੇਸ਼ ਦੇ ਲੋਕ ਮਨਾਂ ਵਿਚ ਹੁਲਾਸ ਪੈਦਾ ਕਰਦਾ ਰਿਹਾ ਹੈ। ਫੱਗਣ ਵਿੱਚ ਆਉਣ ਕਰਕੇ ਇਸਨੂੰ 'ਫਾਗ ਖੇਡਣਾ' ਵੀ ਕਿਹਾ ਗਿਆ ਹੈ। ਪੌਰਾਣਕ ਸਾਹਿਤ ਵਿੱਚ ਜਿਸ ਘਟਨਾ ਨਾਲ ਇਸ ਦਾ ਆਰੰਭ ਹੋਇਆ ਉਹ ਪ੍ਰਹਿਲਾਦ ਭਗਤ ਵਲੋਂ ਆਪਣੇ ਹੀ ਹੰਕਾਰੀ ਅਤੇ ਕੁਕਰਮੀ ਪਿਤਾ ਹਰਨਾਕਸ਼ ਵਿਰੁਧ ਬਗ਼ਾਵਤ ਸੀ। ਆਪਣੀ ਭੂਆ ਦੀ ਵਰਦਾਨੀ ਚਾਦਰ ਉੱਤੇ ਬੈਠਿਆ ਪ੍ਰਹਿਲਾਦ ਤਾਂ ਬਚ ਗਿਆ, ਪਰ ਭੂਆ ਜੀ ਦੀ ਹੋਲੀ ਬਲ ਗਈ, ਭਾਵ ਸੜ ਕੇ ਸੁਆਹ ਹੋ ਗਈ। ਸਾਰੇ ਭਾਰਤ ਵਿਚ ਇਹ ਰੰਗਾਂ ਦੇ ਤਿਉਹਾਰ ਵਜੋਂ ਮਨਾਇਆ ਜਾਂਦਾ ਰਿਹਾ ਹੈ। ਪਰ ਪੰਜਾਬ ਵਿਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਇਸ ਨੂੰ ਪੁਲਿੰਗ ਨਾਮ "ਹੋਲਾ" ਦੇ ਕੇ ਇਸ ਦੀ ਕਾਇਆ ਪਲਟ ਦਿਤੀ ਗਈ। ਹੋਲੀ ਜਾਂ ਹੋਰੀ ਨਾਲ ਸੰਬੰਧਤ ਬੇਸ਼ੁਮਾਰ ਗੀਤ, ਪਦੇ ਅਤੇ ਸ਼ਬਦ ਹਨ। ਇਹ ਸੰਗੀਤ ਦੀ ਦੁਨੀਆਂ ਵਿਚ ਆਪਣਾ ਵਿਸ਼ੇਸ਼ ਥਾਂ ਰੱਖਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗਰੰਥ ਵਿਚ ਭਗਵਾਨ ਕ੍ਰਿਸ਼ਨ ਦੇ ਹੋਲੀ ਖੇਡਣ ਦੇ ਪਰਸੰਗ ਨੂੰ ਖ਼ੂਬਸੂਰਤੀ ਨਾਲ ਚਿਤਰਿਆ ਹੈ–

ਮਾਘ ਬਤੀਤਿ ਭਏ ਰੁਤ ਫਾਗੁਨ
ਆਦਿ ਗਈ ਸਭ ਖੇਲਤ ਹੋਰੀ॥
ਗਾਵਤ ਗੀਤ ਬਜਾਵਤ ਤਾਲ
ਕਹੈ ਮੁਖ ਤੇ ਭਰੂਆ ਮਿਲ ਜੋਰੀ॥
ਡਾਰਤ ਹੈ ਅਲਿਤਾ ਬਨਿਤਾ
ਛਟਿਕਾ ਸੰਗ ਮਾਰਤ ਬੈਸਨ ਥੋਰੀ॥
ਖੇਲਤ ਸਾਮ ਧਮਾਰ ਅਨੂਪ
ਮਹਾ ਮਿਲਿ ਸੁੰਦਰ ਸਾਂਵਲ ਗੋਰੀ॥

ਗੁਰੂ ਅਰਜਨ ਦੇਵ ਜੀ ਨੇ ਵੀ ਹੋਲੀ ਬਾਰੇ ਇੰਜ ਲਿਖਿਆ ਹੈ–

ਆਜ ਹਮਾਰੈ ਬਨੇ ਫਾਗ।
ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥
ਰੰਗੁ ਲਾਗਾ ਅਤਿ ਲਾਲ ਦੇਵ॥

ਗੁਰੂ ਗੋਬਿੰਦ ਸਿੰਘ ਜੀ ਬਾਰੇ ਭਾਈ ਨੰਦ ਲਾਲ ਜੀ ਨੇ ਆਪਣੀ ਇਕ ਗ਼ਜ਼ਲ ਵਿਚ ਲਿਖਿਆ ਹੈ, ਜਿਸ ਦਾ ਭਾਵ ਹੈ ਕਿ "ਸਤਿਗੁਰੂ ਜੀ ਨੇ ਆਪਣੇ ਹੱਥਾਂ ਨਾਲ ਗੁਲਾਲ ਉਡਾ ਕੇ ਧਰਤੀ ਤੇ ਆਕਾਸ਼ ਨੂੰ ਵੀ ਰੰਗ ਦਿੱਤਾ।"

ਨਾਮਧਾਰੀ ਸੰਗਤਾਂ ਵਲੋਂ ਮਨਾਇਆ ਜਾਂਦਾ ਹੋਲਾ ਮਹੱਲਾ ਸਮਾਗਮ ਆਪਣੀ ਇਤਿਹਾਸਕ ਮਹੱਤਤਾ ਦਾ ਪਿਛੋਕੜ ਰੱਖਦਾ ਹੈ। ਇਹ ਤਿਉਹਾਰ ਬਹੁਤ ਵਾਰ ਨਾਮਧਾਰੀਆਂ ਦੇ ਮੁਖ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਮਨਾਇਆ ਗਿਆ ਹੈ, ਪਰ ਇਹਨਾਂ ਹੋਲਿਆਂ ਦੀ ਇਹ ਪਰੰਪਰਾ ਰਹੀ ਹੈ ਕਿ ਇਹ ਵੱਖ ਵੱਖ ਥਾਵਾਂ ਅਤੇ ਵਿਦੇਸ਼ਾਂ ਵਿਚ ਵੀ ਮਨਾਇਆ ਗਿਆ ਹੈ। ਅੱਜ ਜੋ ਹੋਲਾ ਮਹੱਲਾ ਨਾਮਧਾਰੀਆਂ ਵਿਚ ਮਨਾਇਆ ਜਾਂਦਾ ਹੈ ਉਹ ਅਸਲ ਵਿਚ ਅਧਿਆਤਮ ਦਾ ਤ੍ਰਿਬੈਣੀ ਸੰਗਮ ਹੈ। ਉਸ ਵਿਚ ਹੋਲੀ, ਦਸਮ ਗੁਰੂ ਜੀ ਦਾ ਹੋਲਾ ਮਹੱਲਾ, ਗੁਰੂ ਬਾਲਕ ਸਿੰਘ ਦਾ ਪ੍ਰਕਾਸ਼ ਪੁਰਬ ਦਿਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਵੀ ਸ਼ਾਮਲ ਹੁੰਦਾ ਹੈ ਅਤੇ ਰਵਾਇਤੀ ਹੋਲੇ ਵਾਲੇ ਦਿਨ ਤੋਂ ਆਰੰਭ ਹੋ ਕੇ ਅਗਲੇ ਤਿੰਨ ਦਿਨ ਚਲਦਾ ਹੈ। ਨਾਮਧਾਰੀ ਹੋਲੇ ਮਹੱਲੇ ਨਾਮਧਾਰੀ ਇਤਿਹਾਸ ਦੇ ਵੱਖ-ਵੱਖ ਪੜਾਵਾਂ ਦੀ ਬਾਤ ਪਾਉਂਦੇ ਹਨ। ਸਤਿਗੁਰੂ ਰਾਮ ਸਿੰਘ ਦੇ ਸਮੇਂ ਦੇ ਹੋਲੇ ਆਜ਼ਾਦੀ ਵਾਸਤੇ ਜੂਝ ਰਹੇ ਸਮਾਜ ਦੇ ਪਰਸੰਗ ਵਿਚ ਹਨ। ਗੁਰੂ ਹਰੀ ਸਿੰਘ ਵੇਲੇ ਦੇ ਹੋਲੇ ਅੰਗਰੇਜ਼ ਹਕੂਮਤ ਦੇ ਜ਼ੁਲਮ ਨੂੰ ਬਰਦਾਸ਼ਤ ਕਰਨ ਦੀ ਗੱਲ ਕਰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਨਾਮਧਾਰੀ ਪੰਥ ਦੇ ਉਥਾਨ ਦੀ ਕਹਾਣੀ ਹੈ ਤੇ ਸਤਿਗੁਰੂ ਜਗਜੀਤ ਸਿੰਘ ਦੇ ਸਮੇਂ ਦੇ ਹੋਲੇ ਚਹੁੰ-ਮੁਖੀ ਵਿਕਾਸ ਦੀ ਗਵਾਹੀ ਦਿੰਦੇ ਹਨ।

ਸੰਨ 1867 ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ਜਦੋਂ ਸਤਿਗੁਰੂ ਰਾਮ ਸਿੰਘ ਗਏ ਤਾਂ ਵੀਹ ਹਜ਼ਾਰ ਕੂਕੇ ਸਿੰਘ ਉਨ੍ਹਾਂ ਦੀ ਅਰਦਲ ਵਿਚ ਸਨ। ਸਾਰੀ ਅੰਗਰੇਜ਼ ਹਕੂਮਤ ਨੂੰ ਹੱਥਾਂ ਪੈਰਾਂ ਦੀ ਪਈ ਹੋਈ ਸੀ। ਜਦੋਂ ਗੁਰੂ ਰਾਮ ਸਿੰਘ ਜੀ ਦੇ ਇਕ ਵਾਰ ਬਾਂਹ ਖੜ੍ਹੀ ਕਰਨ ਨਾਲ ਸਾਰੇ ਦਾ ਸਾਰਾ ਵਹੀਰ ਇਕਦਮ ਜਿੱਥੇ ਜਿੱਥੇ ਕੋਈ ਹੈ ਸੀ ਖਲੋ ਗਿਆ ਤਾਂ ਨਾਮਧਾਰੀਆਂ ਦਾ ਏਡਾ ਅਨੁਸ਼ਾਸਨ ਵੇਖ ਕੇ ਅਧਿਕਾਰੀ ਵਰਗ ਦੰਗ ਰਹਿ ਗਿਆ। ਗੁਰੂ ਰਾਮ ਸਿੰਘ ਜੀ ਦਾ ਜਲੌਅ ਅਤੇ ਉਨ੍ਹਾਂ ਦੇ ਨੌਜੁਆਨ ਪੈਰੋਕਾਰਾਂ ਦਾ ਜ਼ਬਤ ਤੇ ਸੁੰਦਰ ਸੁਡੌਲ ਸਰੀਰ ਵੇਖ

ਕੇ ਹਰ ਕੋਈ ਪ੍ਰਭਾਵਿਤ ਹੋਇਆ। ਇਸ ਇਤਿਹਾਸਕ ਹੋਲੇ ਦੇ ਸਮੇਂ ਗੁਰਦੁਆਰੇ ਦੇ ਪੁਜਾਰੀਆਂ ਦੀ ਬੇਰੁਖੀ ਸਾਹਮਣੇ ਆਈ, ਪਰ ਸਿੱਖ ਸੰਗਤਾਂ ਦੇ ਦਿਲਾਂ ਤੇ ਗੁਰੂ ਰਾਮ ਸਿੰਘ ਡੂੰਘੀ ਛਾਪ ਛਡ ਗਏ। ਨਾਮਧਾਰੀ ਲਹਿਰ ਵਿਚ ਬਹੁਤ ਉਭਾਰ ਆਇਆ। ਹੋਲਾ ਖੇਡਣ ਦਾ ਨਕਸ਼ਾ ਨਾਮਧਾਰੀ ਕਵੀ ਸੰਤ ਧਿਆਨ ਸਿੰਘ ਇਵੇਂ ਖਿੱਚਦਾ ਹੈ–

ਉਜਲ ਪੁਸ਼ਾਕੇ ਛੈਲ ਬਾਂਕੇ ਪਹਿਰ ਆਵੈ
ਛਿਰਕਾਵੈ ਰੰਗ ਲਾਲ ਤਾਕੈ ਮਨ ਭਾਇ ਹੈ।।
ਕੇਸਾਧਾਰੀ ਖੇਲੇ ਹੋਲਾ, ਵਕਤ ਅਮੋਲਾ ਸ਼ੁਭ
ਧਿਆਨ ਸਿੰਘ ਗੋਲਾ ਤਾਂ ਕੋ ਸਦਾ ਜੱਸ ਗਾਇ ਹੈ।।

ਸੰਨ 1869 ਵਿਚ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਮਾਨਾਂਵਾਲੇ ਵਿਚ ਇਤਿਹਾਸਕ ਮਹੱਤਤਾ ਵਾਲਾ ਹੋਲਾ ਹੋਇਆ। ਨਾਮਧਾਰੀ ਪੰਥ ਦੇ ਉਭਾਰ ਦਾ ਸਮਾਂ ਸੀ। ਸਤਿਗੁਰੂ ਰਾਮ ਸਿੰਘ ਹਾਥੀ ਤੇ ਸਵਾਰ ਸਨ। ਇਕ ਘੁਮਿਆਰੀ ਦੇ ਬੱਚੇ ਦੇ ਇਕ ਘੋੜੇ ਦੀ ਫੇਟ ਲਗਣ ਨਾਲ ਮਰ ਜਾਣ ਤੇ ਬੜਾ ਬਵੰਡਰ ਖੜ੍ਹਾ ਕਰਨ ਦਾ ਜਤਨ ਹੋਇਆ, ਪਰ ਗੁਰੂ ਜੀ ਵਲੋਂ ਉਸ ਲੜਕੇ ਨੂੰ ਜੀਵਾਉਣ ਦੇ ਪਰਸੰਗ ਨਾਲ ਬਹੁਤ ਜੈ ਜੈਕਾਰ ਹੋਈ। ਇਹ ਪਰਸੰਗ ਅਜ ਤਕ ਨਾਮਧਾਰੀ ਦੀਵਾਨਾਂ ਦਾ ਵਿਸ਼ਾ ਬਣਿਆ ਹੋਇਆ ਹੈ। ਸੰਨ 1866 ਨੂੰ ਖੋਟੇ ਪਿੰਡ ਤੋਂ ਲੈ ਕੇ ਸੰਨ 1871 ਤਕ ਗੁਰੂ ਰਾਮ ਸਿੰਘ ਜੀ ਵਲੋਂ ਛੇ ਇਤਿਹਾਸਕ ਹੋਲਿਆਂ ਮਹੱਲਿਆਂ ਦਾ ਜ਼ਿਕਰ ਮਿਲਦਾ ਹੈ। ਸੰਨ 1872 ਦੇ ਹੋਲੇ ਤੋਂ ਪਹਿਲਾਂ ਭਾਣਾ ਵਰਤ ਚੁਕਾ ਸੀ। ਜਨਵਰੀ ਵਿਚ ਹੀ ਨਾਮਧਾਰੀ ਤੋਪਾਂ ਨਾਲ ਉਡਾ ਦਿਤੇ ਗਏ। ਸਤਿਗੁਰਾਂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਮੁਖੀ ਸੂਬੇ ਬਗੈਰ ਮੁਕੱਦਮਾ ਚਲਾਇਆਂ ਤੇ ਬਗੈਰ ਦੋਸ਼ ਸਾਬਤ ਕੀਤਿਆਂ ਬਿਨਾਂ ਦਲੀਲ, ਵਕੀਲ, ਅਪੀਲ ਦੇ ਜਲਾਵਤਨ ਕੀਤੇ ਗਏ। ਹਜ਼ਾਰੀ ਬਾਗ, ਚੁਨਾਰ, ਅਦਨ ਦੀਆਂ ਧਰਤੀਆਂ ਅਤੇ ਜੇਲ੍ਹਾਂ ਨਾਮਧਾਰੀਆਂ ਵਾਸਤੇ ਖੋਲ੍ਹ ਦਿਤੀਆਂ ਗਈਆਂ। ਪਿੰਡ-ਪਿੰਡ ਨਾਮਧਾਰੀ ਆਪਣੇ ਘਰਾਂ ਵਿਚ ਜੂਹ-ਬੰਦ ਕਰ ਦਿਤੇ ਗਏ। ਹਰ ਕਿਸਮ ਦੀ ਧਾਰਮਕ ਤੇ ਸਿਆਸੀ ਸਰਗਰਮੀ ਤੇ ਪਾਬੰਦੀ ਸੀ। ਸ੍ਰੀ ਭੈਣੀ ਸਾਹਿਬ ਦੇ ਗੁਰੂਆਂ ਦੇ ਨਿਵਾਸ ਦੇ ਬਾਹਰ ਪੁਲਸ ਦੀ ਵਿਸ਼ੇਸ਼ ਚੌਕੀ ਬੈਠ ਗਈ ਅਤੇ ਸਭ ਮੁਲਾਕਾਤਾਂ ਬੰਦ ਕੀਤੀਆਂ ਗਈਆਂ। ਇਹ ਪੁਲਸ ਚੌਕੀ ਪੂਰੇ 51 ਸਾਲ ਇਥੇ ਰਹੀ। ਭਾਰਤ ਦੇ ਆਜ਼ਾਦੀ ਸੰਗਰਾਮ ਦੇ ਇਤਿਹਾਸ ਵਿਚ ਇਕ ਰਿਕਾਰਡ ਵਰਤਾਰਾ। ਇਸ 'ਬੰਦੀਖਾਨੇ' ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ ਹੋਇਆ।

ਇਸ ਜ਼ੁਲਮੀ ਵਾਤਾਵਰਣ ਵਿਚ ਸਤਿਗੁਰੂ ਰਾਮ ਸਿੰਘ ਦੇ ਛੋਟੇ ਭਾਈ ਅਤੇ ਨਾਮਧਾਰੀ ਪੰਥ ਦੇ ਮੁਖੀ ਸਤਿਗੁਰੂ ਹਰੀ ਸਿੰਘ ਪੂਰੇ 22 ਸਾਲ ਹੋਲਾ ਨਾ ਮਨਾ ਸਕੇ। ਭਾਵੇਂ ਕਿਤੇ ਕਿਤੇ ਸਥਾਨਕ ਤੌਰ ਉਤੇ ਇਹ ਪੁਰਬ ਮਨਾਇਆ ਜਾਂਦਾ ਰਿਹਾ, ਪਰ ਪਾਬੰਦੀਆਂ ਹੋਣ ਤੇ ਗੁਰੂ ਹਰੀ ਸਿੰਘ ਜੀ ਨੇ ਅੱਠ ਹੋਲੇ ਕੀਤੇ ਜਿਨ੍ਹਾਂ ਵਿੱਚੋਂ ਸੱਤਾਂ 'ਤੇ ਉਹ ਆਪ ਪਧਾਰੇ। ਇਹਨਾਂ ਹੋਲਿਆਂ 'ਤੇ ਨਾਮਧਾਰੀਆਂ ਦੇ ਇਤਿਹਾਸ ਦੇ ਖ਼ੂਨੀ ਪੱਤਰੇ ਲੋਕਾਂ ਸਾਹਮਣੇ ਆਉਣੇ ਸ਼ੁਰੂ ਹੋਏ। ਬਾਬਾ ਸੋਹਣ ਸਿੰਘ ਭਕਨਾ ਨੇ ਆਪਣੀ ਜੀਵਨੀ ਵਿਚ ਇਹਨਾਂ ਹੋਲਿਆਂ ਦਾ ਜ਼ਿਕਰ ਕੀਤਾ ਹੈ। ਖ਼ੁਸ਼ੀਆਂ ਨਾਲ ਖੇਡਿਆ ਜਾਣ ਵਾਲਾ ਫਾਗ ਹੁਣ ਬਿਰਹਾ ਦਾ ਰੂਪ ਧਾਰ ਗਿਆ। ਰੰਗਾਂ ਦੀ ਖੇਡ ਤਾਂ ਕਦੇ ਦੀ ਬੰਦ ਹੋ ਗਈ। ਸਤਿਗੁਰੂ ਰਾਮ ਸਿੰਘ ਦੇ ਵਿਛੋੜੇ ਦਾ ਰੰਗ ਇਹਨਾਂ ਸਮਾਗਮਾਂ 'ਤੇ ਪ੍ਰਧਾਨ ਹੁੰਦਾ। ਨਾਮਧਾਰੀ ਕਵੀ ਨਿਹਾਲ ਸਿੰਘ ਦੇ ਇਸ ਬੰਦ ਤੋਂ ਇਹ ਵੇਦਨਾ ਰੂਪਮਾਨ ਹੁੰਦੀ ਹੈ–

ਫੱਗਣ ਫੇਰ ਕਦੀ ਆਈਂ ਮੁੱਖ ਆਪਣਾ ਦਿਖਾਵੀਂ
ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ।
ਬੁਰਾ ਗੁਰਾਂ ਦਾ ਵਿਛੋੜਾ ਜੈਸੇ ਜਿਗਰ ਵਿਚ ਫੋੜਾ
ਦਿਨ ਰਾਤ ਇਹੋ ਝੋਰਾ ਕੋਈ ਗੱਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬੇਹਾਲ ਖੁਲ੍ਹੇ ਗਲ ਵਿਚ ਵਾਲ
ਫਿਰ ਥੱਕੀ ਢੂੰਡ ਭਾਲ ਨੈਣੀ ਨੀਂਦ ਨਹੀਂ ਆਂਵਦੀ।
ਨਿਹਾਲ ਸਿੰਘ ਐਗਣੀਆਰ ਆਇਆ ਤੇਰੇ ਦਰਬਾਰ
ਗੁਰੂ ਭੁਲ-ਚੁਕ ਬਖਸ਼ ਸੰਗਤ ਸੀਸ ਹੈ ਨਿਵਾਂਵਦੀ।

ਜਦੋਂ ਸੋਲਾਂ ਸਾਲਾਂ ਦੇ ਗੱਭਰੂ ਸਤਿਗੁਰੂ ਪ੍ਰਤਾਪ ਸਿੰਘ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ ਤਾਂ ਨਾਮਧਾਰੀਆਂ ਵਿਚ ਅਥਾਹ ਜੋਸ਼ ਆ ਗਿਆ। ਸਰਗਰਮੀਆਂ ਦਾ ਹੜ੍ਹ ਆ ਗਿਆ। ਉਨ੍ਹਾਂ ਨੇ ਦੇਸ਼ ਦੀ ਕੌਮੀ ਰਾਜਨੀਤੀ ਵਿਚ ਭਰਪੂਰ ਸਹਿਯੋਗ ਦਿਤਾ। ਸੰਨ 1923 ਵਿਚ ਉਨ੍ਹਾਂ ਦੇ ਸਮੇਂ ਵਿਚ ਭੈਣੀ ਸਾਹਿਬ ਗੁਰਦੁਆਰੇ ਦੇ ਦਰਾਂ ਤੋਂ ਪੁਲਸ ਦੀ ਚੌਂਕੀ ਚੁੱਕ ਲਈ ਗਈ। ਨਾਮਧਾਰੀ ਖੁਲ੍ਹ ਕੇ ਅਜ਼ਾਦੀ ਦੀ ਜੰਗ ਵਿਚ ਕਾਂਗਰਸ ਨਾਲ ਮੋਢਾ ਡਾਹ ਕੇ ਸ਼ਾਮਲ ਹੋਏ। 1929 ਦੇ ਲਾਹੌਰ ਸੈਸ਼ਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਦੇ ਘੋੜਸਵਾਰਾਂ ਨੇ ਜਲੂਸ ਦੀ ਅਗਵਾਈ ਕੀਤੀ ਅਤੇ ਪੰਡਿਤ ਜਹਾਵਰ ਲਾਲ ਨਹਿਰੂ ਨੂੰ ਵੀ ਘੋੜੇ 'ਤੇ ਬੈਠਾਇਆ। ਉਥੇ ਲੰਗਰ ਵੀ ਲਾਇਆ। ਸਟੇਟ ਪੀਪਲਜ਼ ਕਾਨਫਰੰਸ ਲੁਧਿਆਣਾ 'ਤੇ ਵੀ ਪੰਡਿਤ ਨਹਿਰੂ ਤੇ ਸਤਿਗੁਰੂ ਪ੍ਰਤਾਪ ਸਿੰਘ ਘੋੜਿਆਂ 'ਤੇ ਸਵਾਰ ਹੋ ਕੇ ਇਕੱਠੇ ਜਲੂਸ ਵਿਚ ਸ਼ਾਮਲ ਹੋਏ। ਪੰਡਿਤ ਨਹਿਰੂ ਅਤੇ ਹੋਰ ਬਹੁਤ ਸਾਰੇ ਉੱਚ ਭਾਰਤੀ ਆਗੂ ਸ੍ਰੀ ਭੈਣੀ ਸਾਹਿਬ ਆਏ। ਨਾਮਧਾਰੀਆਂ ਦੇ ਅਖਬਾਰ 'ਸਤਿਜੁਗ' ਨੇ ਲੂੰ ਕੰਡੇ ਖੜ੍ਹੇ ਕਰਨ ਵਾਲੀ ਸਮੱਗਰੀ

ਅਤੇ ਤਸਵੀਰਾਂ ਛਾਪੀਆਂ। ਕਈ ਵਾਰ ਸਰਕਾਰ ਨੇ ਵਿਸ਼ੇਸ਼ ਅੰਕ ਜ਼ਬਤ ਕੀਤੇ। ਸ਼ਹੀਦ ਭਗਤ ਸਿੰਘ ਵਰਗੇ ਇਨਕਲਾਬੀ ਵੀ ਨਾਮਧਾਰੀ ਸਮਾਗਮਾਂ ਵਿਚ ਸ਼ਾਮਲ ਹੁੰਦੇ ਰਹੇ। ਨਾਮਧਾਰੀ ਜਥੇਬੰਦੀ ਨੇ ਨਾਮਧਾਰੀ ਪ੍ਰਚਾਰ ਨੂੰ ਮੁੜ ਪੈਰਾਂ 'ਤੇ ਖੜ੍ਹਾ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ਼ਕਤੀਸ਼ਾਲੀ ਸਮਾਜ ਖੜ੍ਹਾ ਕੀਤਾ। ਪੂਰੇ 53 ਹੋਲੇ ਉਨ੍ਹਾਂ ਦੀ ਕਿਆਦਤ ਵਿਚ ਹੋਏ। ਇਕ ਹੋਲਾ ਯੁਗੰਡਾ ਦੀ ਰਾਜਧਾਨੀ ਕੰਪਾਲਾ ਵਿਚ ਹੋਇਆ। ਨਾਮਧਾਰੀ ਦੀਵਾਨਾਂ ਵਿਚ ਮਸਤਾਨੇ ਝੂੰਮਰ ਪਾ ਪਾ ਨੱਚੇ ਅਤੇ ਉਨ੍ਹਾਂ ਧਾਰਨਾਂ ਪੜ੍ਹੀਆਂ "ਨੰਗੀਂ ਪੈਰੀਂ ਤੁਰਨਾ ਪੈ ਜਾਊ, ਜ਼ਮਾਨਾ ਬਦਲਣ ਵਾਲਾ ਏ'', "ਅਸਾਂ ਹਿੰਦ ਵਿਚ ਗਦਰ ਮਚਾਉਣਾ ਕੱਢਣਾ ਫਿਰੰਗੀਆਂ ਨੂੰ'', "ਦਿਨ ਤਾਂ ਰਹਿ ਗਏ ਥੋੜ੍ਹੇ, ਹੁਣ ਕੀ ਦੇਖਦੈਂ, ਨੱਸੇ ਜਾਂਦੇ ਗੋਰੇ ਹੁਣ ਕੀ ਦੇਖਦੈਂ''......ਆਦਿ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰ ਵਿਚ ਹਿੰਦੂ ਸਿੱਖ ਮਿਲਾਪ ਕਾਨਫਰੰਸਾਂ, ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸਾਂ, ਪੰਜਾਬੀ ਕਾਨਫਰੰਸਾਂ, ਸੰਗੀਤ ਸੰਮੇਲਨਾਂ ਦੀ ਇਕ ਅਤੁੱਟ ਲੜੀ ਚੱਲਦੀ ਰਹੀ ਅਤੇ ਨਾਲ ਹੀ ਵਿਆਹ ਸ਼ਾਦੀਆਂ ਵਿਚ ਸੁਧਾਰ ਦੇ ਪ੍ਰੋਗਰਾਮ ਚਲਦੇ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ 1959 ਈਸਵੀ ਵਿਚ ਗੁਰਗੱਦੀ 'ਤੇ ਸੁਸ਼ੋਭਤ ਹੋਏ। ਇਹਨਾਂ ਦੇ ਸਮੇਂ ਵਿਚ ਪਹਿਲਾ ਹੋਲਾ 1960 ਵਿਚ ਹੋਇਆ। ਪੰਜਾਬ, ਹਰਿਆਣਾ, ਦਿੱਲੀ, ਰਾਜਸਥਾਨ ਅਤੇ ਯੂ.ਪੀ. ਵਿਚ ਇਹ ਹੋਲੇ ਸੱਜ ਧੱਜ ਨਾਲ ਹੋਏ ਹਨ। ਦੇਸ਼ ਤੋਂ ਬਾਹਰ 1972 ਵਿਚ ਥਾਈਲੈਂਡ, 1984 ਵਿਚ ਯੂ.ਕੇ. ਦੇ ਸ਼ਹਿਰ ਬਰਮਿੰਘਮ ਵਿਚ ਅਤੇ 1985 ਵਿਚ ਤਨਜ਼ਾਨੀਆਂ (ਅਫ਼ਰੀਕਾ) ਦੀ ਰਾਜਧਾਨੀ ਦਾਰਾ-ਸਲਾਮ ਵਿਚ ਇਹ ਹੋਲੇ ਹੋ ਚੁੱਕੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਹੋਏ ਹੋਲਿਆਂ ਵਿਚ ਵਿਸ਼ਵ ਦੀਆਂ ਸਮੱਸਿਆਵਾਂ ਵਲ ਵੀ ਧਿਆਨ ਦਿਤਾ ਗਿਆ। ਅਨੇਕਾਂ ਵਾਰ ਅਮਨ ਕਾਨਫਰੰਸਾਂ, ਧਰਮ ਸੰਮੇਲਨ, ਸੰਗੀਤ ਸੰਮੇਲਨ ਇਹਨਾਂ ਹੋਲਿਆਂ ਦਾ ਅੰਗ ਰਹੇ ਹਨ। ਇਹਨਾਂ ਹੋਲਿਆਂ ਵਿਚ ਜਿਥੇ ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਉਸਤਾਦ ਪਿਆਰਾ ਸਿੰਘ ਜਿਹੇ ਉੱਚ ਕੋਟੀ ਦੇ ਵਿਖਆਤ ਕਲਾਕਾਰ ਆਪਣੀ ਕਲਾ ਦੇ ਜੌਹਰ ਦਿਖਾਉਂਦੇ ਰਹੇ ਹਨ, ਉਥੇ ਸੰਸਾਰ ਅਮਨ ਲਹਿਰ ਦੀਆਂ ਮਹਾਨ ਹਸਤੀਆਂ ਮੈਡਮ ਇਮਾਬਲ ਬਲੂਮ, ਰਮੇਸ਼ ਚੰਦਰਾ, ਅਰੁਣਾ ਆਸਫ ਅਲੀ, ਕ੍ਰਿਸ਼ਨਾ ਮੈਨਨ, ਜਗਜੀਤ ਸਿੰਘ ਆਨੰਦ ਤੋਂ ਇਲਾਵਾ ਸ੍ਰੀਮਤੀ ਇੰਦਰਾ ਗਾਂਧੀ, ਕਾਕਾ ਕਲੇਲਕਰ, ਸੰਤ ਕਿਰਪਾਲ ਸਿੰਘ ਮਹਾਰਾਜ, ਅਨੇਕ ਮਹਾਂ ਮੰਡਲੇਸ਼ਵਰ ਅਤੇ ਉੱਚ ਧਾਰਮਕ ਸਮਾਜਕ ਹਸਤੀਆਂ ਆਉਂਦੀਆਂ ਰਹੀਆਂ ਹਨ। ਪ੍ਰਸਿੱਧ ਖਿਡਾਰੀ, ਪਸ਼ੂ ਪਾਲਕ ਗੋ-ਰੱਖਿਅਕ ਅਤੇ ਸਮਾਜ ਦੇ ਹਰ ਵਰਗ ਦੇ ਨੁਮਾਇੰਦੇ ਵੀ ਆਉਂਦੇ ਰਹੇ ਹਨ। ਇਹਨਾਂ ਦਿਨਾਂ ਵਿਚ ਨਾਮਧਾਰੀਆਂ ਦੇ ਵਿਲੱਖਣ ਹੱਲੇ ਦੇ ਦੀਵਾਨ ਸਜਦੇ ਹਨ ਜਿਨ੍ਹਾਂ ਵਿਚ ਦਿਲ ਨੂੰ ਧੂਹ ਪਾ ਦੇਣ ਵਾਲੇ ਢੋਲਕ, ਛੈਣੇ ਅਤੇ ਪੰਜਾਬੀ ਧਾਰਨਾਂ ਨੱਚਣ ਲਈ ਮਜਬੂਰ ਕਰ ਦਿੰਦੀਆਂ ਹਨ ਅਤੇ ਸੰਗਤਾਂ ਸਾਰੀ ਸਾਰੀ ਰਾਤ ਇਹ ਦੀਵਾਨ ਸੁਣਦੀਆਂ ਹਨ। ਅੰਮ੍ਰਿਤ ਵੇਲੇ ਜਾਂ ਤਾਂ ਪ੍ਰਬੀਨ ਰਾਗੀਆਂ ਦਾ ਕੀਰਤਨ ਹੁੰਦਾ ਹੈ ਜੋ ਆਪਣੇ ਤੰਤੀ ਸਾਜ਼ਾਂ ਦੀ ਸੰਗਤ ਵਿਚ ਨਿਰਧਾਰਤ ਸ਼ਾਸਤਰੀ ਰਾਗਾਂ ਅਤੇ ਗੁਰਮਤਿ ਸੰਗੀਤ ਦੀਆਂ ਰੀਤਾਂ ਵਿਚ ਕੀਰਤਨ ਕਰਦੇ ਹਨ ਜਾਂ ਫੇਰ ਢੋਲਕ ਛੈਣਿਆਂ ਨਾਲ ਗੜਗੂੰਜਾਂ ਪਾਉਂਦਾ ਵਾਰਾ ਹੁੰਦਾ ਹੈ। ਰਾਗੀਆਂ ਦਾ ਹਜ਼ੂਰੀ ਕੀਰਤਨ ਦੁਪਹਿਰ ਬਾਅਦ ਵੀ ਹੁੰਦਾ ਹੈ। ਰਾਗੀਆਂ ਦੇ ਕੀਰਤਨ ਦੀ ਅਗਵਾਈ ਖ਼ੁਦ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਗਾਇਨ ਅਤੇ ਵਾਦਨ ਦੁਆਰਾ ਕਰਦੇ ਹਨ। ਇਕ ਸ਼ਾਮ ਪੰਜਾਬੀ ਸਟੇਜਾਂ ਦੇ ਪ੍ਰਸਿੱਧ ਅਤੇ ਯੁਵਾ ਕਵੀਆਂ ਵਲੋਂ ਕਵੀ ਦਰਬਾਰ ਵੀ ਹੁੰਦਾ ਹੈ ਜੋ ਭਾਰੀ ਖਿੱਚ ਦਾ ਕਾਰਨ ਬਣਦਾ ਹੈ। ਕਵੀਆਂ ਦੀਆਂ ਵਲਵਲੇ ਭਰੀਆਂ ਕਵਿਤਾਵਾਂ ਲੂੰ ਕੰਡੇ ਖੜ੍ਹੇ ਕਰ ਦਿੰਦੀਆਂ ਹਨ, ਜਿਵੇਂ:

ਖ਼ੂਨ ਨਾਲ ਲਿਖੇ ਗਏ ਪੰਨੇ ਇਤਿਹਾਸ ਦੇ ਜੋ,
ਅਮਰ ਹੋ ਗਈਆਂ ਦਾਤਾ ਤੇਰੀਆਂ ਕਹਾਣੀਆਂ।
ਤੇਰੇ ਨਾਮਧਾਰੀਆਂ ਨੇ ਯਾਦ ਨੇ ਕਰਾਈਆਂ ਸਾਨੂੰ,
ਸ਼ਮਸ ਤਬਰੇਜ਼ ਦੀਆਂ ਗੱਲਾਂ ਜੋ ਪੁਰਾਣੀਆਂ।
ਮੋਢੇ ਤੇ ਸਲੀਬ ਚੁੱਕੀ ਵੇਖਿਆ ਹੈ ਦਾਰ ਵੱਲੇ,
ਤੁਰ ਪਈਆਂ ਕਈ ਮਨਸੂਰਾ ਦੀਆਂ ਢਾਣੀਆਂ।
ਤੂੰਬਾ ਤੂੰਬਾ ਹੋਏ ਕਿੰਨੇ, ਕਿੰਨਾ ਕਿੰਨਾ ਲਹੂ ਡੁੱਲ੍ਹਾ,
ਹੱਟੀ ਉੱਤੇ ਬੈਠ ਕੇ ਹਿਸਾਬ ਲਾਏ ਬਾਣੀਆਂ।

(ਸੇਵਕ)

ਹੋਲੇ ਸਮੇਂ ਸਾਰੇ ਸੰਸਾਰ ਤੋਂ ਨਾਮਧਾਰੀ ਸੰਗਤਾਂ ਪਧਾਰਦੀਆਂ ਹਨ। ਅੰਤਲੇ ਦਿਨ ਸਵੇਰੇ ਸਮੂਹਿਕ ਅਤੇ ਸੈਂਕੜੇ ਪਾਠਾਂ ਦੇ ਭੋਗ ਨਾਲ ਅਤੇ ਲੜਕੇ-ਲੜਕੀਆਂ ਦੇ ਸਮੂਹਿਕ ਅਨੰਦ-ਕਾਰਜਾਂ ਨਾਲ ਮੇਲੇ ਦੀ ਸਮਾਪਤੀ ਹੁੰਦੀ ਹੈ। ਨਾਮਧਾਰੀ ਹੋਲਿਆਂ ਦਾ ਕੇਵਲ ਨਾਮਧਾਰੀਆਂ ਦੇ ਜਨਜੀਵਨ ਵਿਚ ਹੀ ਅਹਿਮ ਥਾਂ ਨਹੀਂ, ਸਗੋਂ ਦੇਸ਼ ਦੇ ਵਿਕਾਸ ਵਾਸਤੇ, ਨਰੋਈ ਸੋਚ ਵਾਸਤੇ, ਕਲਾ ਦੇ ਵਿਕਾਸ ਵਾਸਤੇ ਵੀ ਇਹਨਾਂ ਨੇ ਨਿੱਗਰ ਯੋਗਦਾਨ ਪਾਇਆ ਹੈ।

(ਇਹ ਲੇਖ 'ਵਰਿਆਮ' ਦੇ ਅਪਰੈਲ 2002 ਦੇ ਅੰਕ ਵਿੱਚੋਂ ਲਿਆ ਗਿਆ ਹੈ।)




# ਪੰਜਾਬੀ ਸਾਹਿਤ ਜਗਤ ਦੀਆਂ ਦੋ ਉੱਘੀਆਂ ਸ਼ਖ਼ਸੀਅਤਾਂ ਦਾ ਸਦੀਵੀ ਵਿਛੋੜਾ

ਬੜੇ ਅਫ਼ਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਪੰਜਾਬੀ ਸਾਹਿਤ ਦੇ ਦੋ ਨਾਮਵਰ ਲੇਖਕ, ਨਾਵਲਕਾਰ ਤੇ ਕਹਾਣੀਕਾਰ ਸ੍ਰ. ਜਸਵੰਤ ਸਿੰਘ ਕੰਵਲ ਅਤੇ ਡਾ. ਦਲੀਪ ਕੌਰ ਟਿਵਾਣਾ ਕ੍ਰਮਵਾਰ 100 ਸਾਲ ਅਤੇ 85 ਸਾਲ ਦੀ ਉਮਰ ਭੋਗ ਕੇ ਇਸ ਸੰਸਾਰ ਤੋਂ ਰੁਖ਼ਸਤ ਹੋ ਗਏ ਹਨ। ਉਹਨਾਂ ਦੇ ਉੱਤੋਂ ਥੱਲੀ ਦੋ ਦਿਨਾਂ ਵਿਚ ਸਦੀਵੀ ਵਿਛੋੜਾ ਦੇ ਜਾਣ ਨਾਲ ਪੰਜਾਬੀ ਸਾਹਿਤ ਪ੍ਰੇਮੀਆਂ ਨੂੰ ਗਹਿਰਾ ਸਦਮਾ ਲੱਗਾ ਹੈ।

ਡਾ. ਦਲੀਪ ਕੌਰ ਟਿਵਾਣਾ ਠੰਡ ਲੱਗਣ ਦੀ ਸ਼ਿਕਾਇਤ ਨਾਲ ਹਸਪਤਾਲ ਦਾਖ਼ਿਲ ਹੋਏ, ਜਿੱਥੇ ਉਨ੍ਹਾਂ ਦੇ ਫੇਫੜਿਆਂ ਤੇ ਅਸਰ ਹੋ ਜਾਣ ਕਾਰਨ ਸਥਿਤੀ ਵਿਗੜਦੀ ਗਈ ਅਤੇ ਇਕ ਮਹੀਨੇ ਦਾ ਸਰੀਰਕ ਕਸ਼ਟ ਭੋਗ ਕੇ ਉਹ ਮੋਹਾਲੀ ਦੇ ਮੈਕਸ ਹਸਪਤਾਲ ਵਿਚ 31 ਜਨਵਰੀ 2020 ਦੀ ਸ਼ਾਮ ਨੂੰ ਆਪਣੇ ਸਵਾਸ ਪੂਰੇ ਕਰ ਗਏ। ਅਜੇ ਉਨ੍ਹਾਂ ਦੇ ਜਾਣ ਦੀਆਂ ਖ਼ਬਰਾਂ ਸਾਂਝੀਆਂ ਕੀਤੀਆਂ ਜਾ ਰਹੀਆਂ ਸਨ ਕਿ ਅਗਲੇ ਦਿਨ 1 ਫਰਵਰੀ 2020 ਨੂੰ ਖ਼ਬਰ ਆ ਗਈ ਕਿ ਪਿਤਾਮਾ ਸ੍ਰ. ਜਸਵੰਤ ਸਿੰਘ ਕੰਵਲ ਵੀ ਸਵੇਰੇ ਇਸ਼ਨਾਨ ਕਰਨ ਤੋਂ ਬਾਅਦ ਸਭ ਨੂੰ ਅਲਵਿਦਾ ਕਹਿ ਗਏ। ਇਨ੍ਹਾਂ ਦੋਨਾਂ ਹਸਤੀਆਂ ਦਾ ਹੇਠ ਉੱਤੀਂ ਚਲੇ ਜਾਣਾ ਪੰਜਾਬੀ ਸਾਹਿਤ ਜਗਤ ਵਾਸਤੇ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ।

ਸ੍ਰ. ਮਾਹਲਾ ਸਿੰਘ ਅਤੇ ਮਾਤਾ ਹਰਨਾਮ ਕੌਰ ਦੇ ਸਪੁੱਤਰ ਵਿਸ਼ਵ ਪ੍ਰਸਿੱਧ ਪੰਜਾਬੀ ਨਾਵਲਕਾਰ, ਲੇਖਕ ਤੇ ਚਿੰਤਕ ਪਿਤਾਮਾ ਸ੍ਰ. ਜਸਵੰਤ ਸਿੰਘ ਕੰਵਲ ਪਹਿਲੇ ਸਿਰਮੌਰ ਲੇਖਕ ਹੋਏ ਹਨ ਜਿਨ੍ਹਾਂ ਨੂੰ ਆਪਣਾ 100ਵਾਂ ਜਨਮ ਦਿਨ ਮਨਾਉਣ ਦਾ ਸੁਭਾਗ ਪ੍ਰਾਪਤ ਹੋਇਆ। ਪਿਛਲੇ ਸਾਲ 27 ਜੂਨ 2019 ਨੂੰ ਉਹਨਾਂ ਦੇ ਪਿੰਡ ਢੁੱਡੀਕੇ ਵਿੱਚ ਇਕ ਵਿਸ਼ਾਲ ਸਮਾਗਮ ਦੇ ਰੂਪ ਵਿੱਚ ਉਹਨਾਂ ਦੇ ਪ੍ਰਸ਼ੰਸਕਾਂ ਤੇ ਪਿਆਰਿਆਂ ਨੇ ਉਹਨਾਂ ਦਾ ਜਨਮ ਦਿਨ ਮਨਾਇਆ ਸੀ, ਜਿੱਥੇ ਹਜ਼ਾਰਾਂ ਦੀ ਗਿਣਤੀ ਵਿੱਚ ਦੇਸ਼ ਵਿਦੇਸ਼ ਤੋਂ ਪੰਜਾਬੀ ਲੇਖਕਾਂ, ਵਿਦਵਾਨਾਂ ਅਤੇ ਪਾਠਕਾਂ ਨੇ ਸ਼ਮੂਲੀਅਤ ਕੀਤੀ। ਇਸ ਵਡੇਰੀ ਉਮਰ ਵਿੱਚ ਵੀ ਉਹ ਕਿਰਿਆਸ਼ੀਲ ਸਨ। ਪਿਛਲੇ ਕੁਝ ਸਮੇਂ ਤੋਂ ਉਨ੍ਹਾਂ ਦੀ ਸਿਹਤ ਕੁਝ ਢਿੱਲੀ ਸੀ, ਪਰ ਹੁਣ ਫੇਰ ਉਨ੍ਹਾਂ ਦੇ ਸਿਹਤਯਾਬ ਹੋਣ ਦੀਆਂ ਖ਼ਬਰਾਂ ਆ ਰਹੀਆਂ ਸਨ। ਉਨ੍ਹਾਂ ਦੇ ਮਿੱਤਰ ਪਿਆਰੇ ਉਨ੍ਹਾਂ ਦਾ 101ਵਾਂ ਜਨਮ ਦਿਨ ਮਨਾਉਣ ਦੀ ਉਡੀਕ ਵਿੱਚ ਹੀ ਸਨ ਕਿ ਇਹ ਮੰਦਭਾਗੀ ਘੜੀ ਆ ਗਈ।

ਸ੍ਰ. ਜਸਵੰਤ ਸਿੰਘ ਕੰਵਲ ਹੋਰਾਂ ਨੇ ਜੀਵਨ ਦੇ 80 ਸਾਲ ਸਾਹਿਤ ਸਿਰਜਣਾ ਕੀਤੀ। ਉਨ੍ਹਾਂ ਨੇ 102 ਦੇ ਕਰੀਬ ਨਾਵਲ ਤੇ ਕਿਤਾਬਾਂ ਲਿਖੇ। ਉਨ੍ਹਾਂ ਦੀਆਂ ਰਚਨਾਵਾਂ ਲੋਕ ਮਨਾਂ ਤੇ ਸਿੱਧਾ ਅਸਰ ਕਰਦੀਆਂ ਹਨ। ਉਨ੍ਹਾਂ ਨੇ ਆਪਣੀਆਂ ਰਚਨਾਵਾਂ ਰਾਹੀਂ ਵੱਡੀ ਗਿਣਤੀ ਵਿੱਚ ਪਾਠਕ ਵਰਗ ਪੈਦਾ ਕੀਤਾ ਜਿਸ ਕਰਕੇ ਉਹ 'ਲੋਕਾਂ ਦੇ ਬਾਈ' ਦੇ ਨਾਂ ਨਾਲ ਵੀ ਜਾਣੇ ਜਾਂਦੇ ਸਨ। ਉਹ ਆਪਣੇ ਪਿੰਡ ਢੁੱਡੀਕੇ ਦੇ ਸਰਪੰਚ ਵੀ ਰਹੇ ਅਤੇ ਆਪਣੇ ਲੰਮੇ ਜੀਵਨ ਸਫ਼ਰ ਦੌਰਾਨ ਆਪ ਨੇ ਬਹੁਤ ਸਾਰੇ ਮਾਨ-ਸਨਮਾਨ ਪ੍ਰਾਪਤ ਕੀਤੇ।

ਉਨ੍ਹਾਂ ਦੇ ਪ੍ਰਸਿੱਧ ਨਾਵਲ ਹਨ-ਤੋਸ਼ਾਲੀ ਦੀ ਹੰਸੋ, ਮਨੁੱਖਤਾ, ਮੂਮਲ, ਪੂਰਨਮਾਸ਼ੀ, ਪਾਣੀ, ਰਾਤ ਬਾਕੀ ਹੈ, ਮਿੱਤਰ ਪਿਆਰੇ ਨੂੰ, ਬਰਫ਼ ਦੀ ਅੱਗ, ਲਹੂ ਦੀ ਲੋਅ, ਦੇਵਦਾਸ, ਹੁਨਰ ਦੀ ਜਿੱਤ, ਸੂਰਮੇ, ਜੰਗਲ ਦੇ ਸ਼ੇਰ, ਰੂਪਮਤੀ, ਸੱਚ ਨੂੰ ਫਾਂਸੀ, ਮੋੜਾ, ਸੁਰ ਸਾਂਝ ਅਤੇ ਹੋਰ ਵੀ ਬਹੁਤ ਸਾਰੇ। ਇਸ ਤੋਂ ਇਲਾਵਾ ਆਪ ਨੇ ਕਹਾਣੀ, ਕਵਿਤਾ ਤੇ ਵਾਰਤਕ ਦੇ ਖੇਤਰ ਵਿੱਚ ਵੀ ਆਪਣਾ ਭਰਪੂਰ ਯੋਗਦਾਨ ਪਾਇਆ। ਆਪ ਨੇ ਫੁੱਲਾਂ ਦਾ ਮਾਲੀ, ਰੂਪ ਦੇ ਰਾਖੇ, ਸੰਧੂਰ, ਕੰਡੇ, ਜ਼ਿੰਦਗੀ ਦੂਰ ਨਹੀਂ, ਜੰਡ ਪੰਜਾਬ ਦਾ, ਮਾਈ ਦਾ ਲਾਲ ਆਦਿ ਕਹਾਣੀ ਸੰਗ੍ਰਹਿ ਪਾਠਕਾਂ ਨੂੰ ਭੇਂਟ ਕੀਤੇ।

ਉਨ੍ਹਾਂ ਨੂੰ ਸਾਲ 1920 ਵਿੱਚ ਭਾਸ਼ਾ ਵਿਭਾਗ ਪੰਜਾਬ ਵੱਲੋਂ ਸ਼੍ਰੋਮਣੀ ਸਾਹਿਤਕਾਰ, 1996 ਵਿੱਚ ਸਾਹਿਤ ਅਕਾਦਮੀ ਦੀ ਫੈਲੋਸ਼ਿਪ ਅਤੇ ਸਾਹਿਤ ਅਕਾਦਮੀ ਪੁਰਸਕਾਰ, 2008 ਵਿਚ ਪੰਜਾਬ ਸਰਕਾਰ ਦਾ ਸਾਹਿਤ ਸ਼੍ਰੋਮਣੀ ਪੁਰਸਕਾਰ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਡੀ ਲਿਟ ਦੀ ਡਿਗਰੀ ਵੀ ਮਿਲੀ। ਇਸ ਤੋਂ ਇਲਾਵਾ ਬਹੁਤ ਸਾਰੀਆਂ ਸਾਹਿਤਕ ਅਤੇ ਸਮਾਜਿਕ ਸੰਸਥਾਵਾਂ ਨੇ ਸਮੇਂ ਸਮੇਂ ਸਿਰ ਅਨੇਕ ਪੁਰਸਕਾਰਾਂ ਨਾਲ ਸਨਮਾਨਤ ਕੀਤਾ।

ਡਾ. ਵਰਿਆਮ ਸਿੰਘ ਸੰਧੂ ਨੇ ਆਪਣੇ ਲੇਖ 'ਮੇਰੇ ਹਿੱਸੇ ਦਾ ਜਸਵੰਤ ਸਿੰਘ ਕੰਵਲ' ਵਿੱਚ ਉਨ੍ਹਾਂ ਦੀ ਸ਼ਖ਼ਸੀਅਤ ਬਾਰੇ ਲਿਖਿਆ,

"ਅਸਲ ਵਿਚ ਨਵ-ਉਮਰੇ ਲੋਕਾਂ ਦਾ ਲੇਖਕ ਰਿਹਾ ਹੈ ਉਹ, ਅਜਿਹਾ ਜਾਦੂ ਸੀ ਜੋ ਪਾਠਕਾਂ ਦੇ ਸਿਰ ਚੜ੍ਹ ਕੇ ਬੋਲਣ ਲੱਗ ਪੈਂਦਾ। ਉਹਨੇ ਪਾਠਕਾਂ ਦੇ ਮਨਾਂ ਵਿੱਚ ਸਥਾਪਤ ਤਾਕਤਾਂ ਦੇ ਖਿਲਾਫ਼ ਰੋਸ ਤੇ ਰੋਹ ਦਾ ਜਜ਼ਬਾ ਧੜਕਣ ਲਾ ਦਿੱਤਾ। ਸ਼ਾਇਰੀ ਉਹਦੀ ਸ਼ੈਲੀ ਦਾ ਅਟੁੱਟ ਅੰਗ ਰਹੀ। ਉਹਦੀ ਲਿਖਤ ਵਿੱਚ ਲੋਹੜੇ ਦਾ ਲਾ ਉਬਾਲਪਨ ਤੇ ਭਾਵੁਕ ਵਹਾਓ ਰਿਹਾ ਹੈ। ਉਹ ਭਾਵੁਕ ਪਾਠਕ ਨੂੰ ਆਪਣੇ ਬਿਆਨੀਆਂ ਸੇਕ ਨਾਲ ਢਾਲ ਕੇ ਪਾਣੀ ਬਣਾ ਦਿੰਦਾ ਤੇ ਫਿਰ ਆਪਣੇ ਨਾਲ ਰੋੜ ਕੇ ਲੈ ਜਾਂਦਾ। ਉਹਨੇ ਵੱਖ-ਵੱਖ ਪੜਾਵਾਂ ਵਿੱਚ ਹਜ਼ਾਰਾਂ ਨੌਜਵਾਨਾਂ ਨੂੰ ਆਪਣੇ ਰੰਗ ਵਿੱਚ ਰੰਗਿਆ। ਮੇਰੇ ਵਰਗੇ ਲੋਕ ਜਾਂ ਲੇਖਕ ਉਹਦੀ ਲਾਈ ਪਹਿਲੀ ਦੂਜੀ ਪੌਧ ਦਾ ਹਿੱਸਾ ਹਨ। ਕਮਿਊਨਿਸਟ ਲਹਿਰ ਨਾਲ ਓਨੇ ਲੋਕ ਲੀਡਰਾਂ ਨੇ ਨਹੀਂ ਜੋੜੇ ਹੋਣੇ ਜਿੰਨੇ ਇਕੱਲੇ 'ਰਾਤ ਬਾਕੀ ਹੈ' ਨੇ ਜੋੜੇ ਹੋਣਗੇ। ਮੁਹੱਬਤ ਕਰਨ ਵਾਲੇ ਉਹਦੇ ਨਾਵਲਾਂ ਨੂੰ ਰੁਮਾਲਾਂ ਵਿੱਚ ਲਪੇਟ ਕੇ ਰੱਖਦੇ ਰਹੇ। ਅਗਲੇ ਪੜਾਅ 'ਤੇ ਉਹ ਨਕਸਲੀਆਂ ਦਾ ਤੇ ਉਸ ਤੋਂ ਬਾਅਦ 'ਖਾੜਕੂਆਂ' ਦਾ ਮਨ ਭਾਉਂਦਾ ਲੇਖਕ ਵੀ ਰਿਹਾ। ਉਹਦੇ ਵਿੱਚ ਵੇਦਾਂਤ, ਮਾਰਕਸ-ਲੈਨਿਨ-ਮਾਓ ਤੇ ਸਿੱਖੀ ਦੀ ਇਨਕਲਾਬੀ ਮਿੱਸ ਰਲੀ ਹੋਈ ਸੀ।

ਉਹਦੇ ਵਿਚਾਰਧਾਰਕ ਬਦਲਾਓ ਨਾਲ ਬਹੁਤ ਸਾਰੇ ਲੋਕ ਸਹਿਮਤ ਨਾ ਹੋਣ ਮੈਂ ਵੀ ਨਹੀਂ। ਕੰਵਲ ਨੇ ਸਭ ਨੂੰ ਖੁਸ਼ ਰੱਖਣ ਦਾ ਕਦੀ ਵੀ ਠੇਕਾ ਨਹੀਂ ਸੀ ਲਿਆ। ਉਹਨੂੰ ਜੋ ਠੀਕ ਲੱਗਦਾ ਰਿਹਾ, ਉਹਨੇ ਉਹੋ ਕੀਤਾ, ਉਹੋ ਲਿਖਿਆ ਉਹ ਕਿਸੇ ਲਾਲਚ ਕਰਕੇ ਨਹੀਂ ਬਦਲਿਆ, ਨਾ ਹੀ ਕਿਸੇ ਡਰ ਕਰਕੇ ਡੋਲਿਆ। ਸਦਾ ਆਪਣੇ ਅੰਦਰੋਂ ਨਿਕਲੀ ਆਵਾਜ਼ ਦੇ ਮਗਰ ਲੱਗਾ। ਕੋਈ ਇਨਾਮ, ਕੋਈ ਅਹੁਦਾ, ਕੋਈ ਪੇਸ਼ਕਸ਼ ਉਹ ਨੂੰ ਆਪਣੇ ਮਗਰ ਨਹੀਂ ਲਾ ਸਕੇ।

ਉਹ ਕਦੀ ਵੀ ਸਥਾਪਤੀ ਦਾ ਲੇਖਕ ਨਹੀਂ ਰਿਹਾ; ਸਗੋਂ ਸਥਾਪਤੀ ਦੇ ਜ਼ੁਲਮ ਤੇ ਜਬਰ ਵਿਰੁੱਧ ਸਦਾ ਲੜਨ ਵਾਲਾ ਜੁਝਾਰੂ ਲੇਖਕ ਰਿਹਾ ਹੈ। ਕਿਹੜਾ ਪੰਜਾਬੀ ਲੇਖਕ ਹੈ, ਜੋ ਉਸ ਵਾਂਗ ਸਮੇਂ ਦੇ ਧਾਰਮਿਕ, ਸਮਾਜਿਕ ਤੇ ਰਾਜਨੀਤਕ ਆਗੂਆਂ ਨੂੰ ਏਨੀ ਬੁਲੰਦ ਆਵਾਜ਼ ਵਿੱਚ ਮੁਖ਼ਾਤਬ ਹੋਇਆ ਹੋਵੇ। ਉਹਨੇ ਲੋਕਾਂ ਦੇ ਮਨਾਂ ਅੰਦਰ ਆਪਣੇ ਨਾਲ ਹੁੰਦੇ ਧੱਕੇ ਤੇ ਧੋਖੇ ਖਿਲਾਫ਼ ਲੜਨ ਦਾ ਜਜ਼ਬਾ ਬੀਜਿਆ। ਇਹੋ ਉਸ ਦੀ ਪ੍ਰਾਪਤੀ ਸੀ। ਸਵੈ ਮਾਣ ਨਾਲ ਜਿਊਣ ਦੀ ਰੜਕ ਤੇ ਮੜਕ ਉਹਦੀ ਹੋਂਦ ਦਾ ਹਿੱਸਾ ਰਿਹਾ।"

ਕੰਵਲ ਸਾਹਿਬ ਨਮਿਤ ਪਾਠ ਦਾ ਭੋਗ ਅਤੇ ਅੰਤਿਮ ਅਰਦਾਸ 10 ਫਰਵਰੀ 2020 ਨੂੰ ਉਨ੍ਹਾਂ ਦੇ ਪਿੰਡ ਢੁੱਡੀਕੇ ਵਿਖੇ ਹੋਏ, ਜਿਥੇ ਅਨੇਕ ਨਾਮਵਰ ਸ਼ਖ਼ਸੀਅਤਾਂ ਅਤੇ ਉਨ੍ਹਾਂ ਦੇ ਪਾਠਕਾਂ ਤੋਂ ਪ੍ਰਸ਼ੰਸਕਾਂ ਨੇ ਪਹੁੰਚ ਕੇ ਉਨ੍ਹਾਂ ਨੂੰ ਸ਼ਰਧਾਂਜਲੀ ਦਿੱਤੀ। (ਰਿਪੋਰਟ ਪੰਨਾ 47 ਤੇ ਪੜ੍ਹੋ)।

ਪਿਤਾ ਕਾਕਾ ਸਿੰਘ ਤੇ ਮਾਤਾ ਚੰਦ ਕੌਰ ਦੀ ਜਾਈ ਡਾ. ਦਲੀਪ ਕੌਰ ਟਿਵਾਣਾ ਦਾ ਜਨਮ 4 ਮਈ 1935 ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਰੱਬੋਂ ਵਿਖੇ ਹੋਇਆ, ਪਰ ਉਨ੍ਹਾਂ ਦੀ ਪਰਵਰਿਸ਼ ਪਟਿਆਲਾ ਵਿੱਚ ਆਪਣੀ ਭੂਆ ਅਤੇ ਫੁੱਫੜ ਸ੍ਰ. ਤਾਰਾ ਸਿੰਘ ਸਿੱਧੂ ਦੇ ਘਰ ਹੋਈ। ਡਾ. ਟਿਵਾਣਾ ਨੇ ਕਾਲਜ ਮੈਗਜ਼ੀਨ ਵਾਸਤੇ ਪਹਿਲੀ ਕਹਾਣੀ ਲਿਖੀ। ਸੰਨ 1954 ਵਿਚ ਉਨ੍ਹਾਂ ਦਾ ਪਹਿਲਾ ਕਹਾਣੀ ਸੰਗ੍ਰਹਿ 'ਪ੍ਰਬਲ ਵਹਿਣ' ਛਪਿਆ। ਇਸ ਤੋਂ ਬਾਅਦ ਵੈਰਾਗੇ ਨੈਣ, ਵੇਦਨਾ, ਤੂੰ ਭਰੀ ਹੁੰਗਾਰਾ, ਸਾਧਨਾ, ਤੇਰਾ ਕਮਰਾ ਮੇਰਾ ਕਮਰਾ ਆਦਿ 8 ਕਹਾਣੀ ਸੰਗ੍ਰਹਿ ਲਿਖੇ। ਇਸ ਤੋਂ ਇਲਾਵਾ 30 ਨਾਵਲ-ਅਗਨੀ ਪ੍ਰੀਖਿਆ, ਏਹੁ ਹਮਾਰਾ ਜੀਵਣਾ, ਵਾਟ ਹਮਾਰੀ, ਤੀਲੀ ਦਾ ਨਿਸ਼ਾਨ, ਦੂਸਰੀ ਸੀਤਾ, ਪੀਲੇ ਪੱਤਿਆਂ ਦੀ ਦਾਸਤਾਨ, ਹਸਤਾਖਰ, ਪੈੜਚਾਲ, ਐਰ ਵੈਰ ਮਿਲਦਿਆਂ, ਰਿਣ ਪਿੱਤਰਾਂ ਦਾ, ਲੰਘ ਗਏ ਦਰਿਆ, ਜਿਮੀ ਪੁੱਛੇ ਅਸਮਾਨ, ਦੁਨੀ ਸੁਹਾਵਾ ਬਾਗ, ਕਥਾ ਕਹੋ ਉਰਵਸ਼ੀ, ਉਹ ਤਾਂ ਪਰੀ ਸੀ, ਭਉਜਲ, ਜਨਮ ਜੂਐ ਹਾਰਿਆ ਅਤੇ ਅੰਤ 2019 ਵਿਚ ਗਫੂਰ ਨਾਂ ਸੀ ਉਸ ਦਾ ਆਦਿ ਲਿਖੇ। ਉਨ੍ਹਾਂ ਨੇ ਸਵੈ ਜੀਵਨੀ ਨੰਗੇ ਪੈਰਾਂ ਦਾ ਸਫਰ ਲਿਖੀ। ਇਸ ਤੋਂ ਇਲਾਵਾ ਬੀ.ਏ. ਅਤੇ ਐਮ.ਏ. ਜਮਾਤਾਂ ਲਈ ਕਈ ਪੁਸਤਕਾਂ ਦੀ ਸੰਪਾਦਨਾ ਵੀ ਕੀਤੀ। ਡਾ. ਟਿਵਾਣਾ ਪੰਜਾਬੀ ਵਿੱਚ ਪੀ.ਐਚ.ਡੀ. ਕਰਨ ਵਾਲੀ ਪਹਿਲੀ ਇਸਤਰੀ ਸਨ। ਉਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਵਿਭਾਗ ਦੇ ਪਹਿਲੇ ਇਸਤਰੀ ਅਧਿਆਪਕ, ਮੁਖੀ ਤੇ ਡੀਨ ਭਾਸ਼ਾਵਾਂ ਦੇ ਅਹੁਦਿਆਂ ਤੇ ਨਿਯੁਕਤ ਹੋਏ ਜਿਸ ਦੀ ਉਨ੍ਹਾਂ ਨੇ ਤਨੋਂ ਮਨੋਂ ਰੱਜ ਕੇ ਸੇਵਾ ਕੀਤੀ। ਯੂਨੀਵਰਸਿਟੀ ਕੈਂਪਸ ਵਿੱਚ ਉਨ੍ਹਾਂ ਦਾ ਨਿਵਾਸ ਹਮੇਸ਼ਾ ਵਿਦਿਆਰਥੀਆਂ, ਸਹਿ ਅਧਿਆਪਕਾਂ, ਪ੍ਰਸ਼ੰਸਕਾਂ ਅਤੇ ਪਾਠਕਾਂ ਲਈ ਖੁਲ੍ਹਾ ਰਹਿੰਦਾ ਸੀ।

ਆਪਣੀਆਂ ਲਿਖਤਾਂ ਵਿੱਚ ਉਨ੍ਹਾਂ ਨੇ ਆਮ ਲੋਕਾਂ ਖਾਸ ਕਰ ਇਸਤਰੀ ਜਾਤੀ ਦੀ ਵੇਦਨਾ ਨੂੰ ਬਿਆਨ ਕੀਤਾ ਹੈ। ਔਰਤ ਦੀ ਦਰਦ ਭਰੀ ਦਾਸਤਾਨ ਤੇ ਲਿਖਿਆ ਉਹਨਾਂ ਦਾ ਨਾਵਲ 'ਏਹੁ ਹਮਾਰਾ ਜੀਵਣਾ' ਬਹੁਤ ਪ੍ਰਸਿੱਧ ਹੋਇਆ, ਜਿਸ ਤੇ ਭਾਰਤ ਸਰਕਾਰ ਨੇ 'ਸਾਹਿਤ ਅਕਾਦਮੀ' ਪੁਰਸਕਾਰ ਦਿੱਤਾ। ਇਸ ਨਾਵਲ ਦਾ ਜਲੰਧਰ ਦੂਰਦਰਸ਼ਨ ਤੇ ਲੜੀਵਾਰ ਪ੍ਰਦਰਸ਼ਨ ਕੀਤਾ ਗਿਆ ਜਿਸ ਵਿੱਚ ਮੁਖ ਕਿਰਦਾਰ ਭਾਨੋ ਦੀ ਭੂਮਿਕਾ ਪ੍ਰਸਿੱਧ ਕਲਾਕਾਰ ਤੇ ਗਾਇਕਾ ਅਮਰ ਨੂਰੀ ਨੇ ਬਾਖੂਬੀ ਨਿਭਾਈ। ਡਾ. ਟਿਵਾਣਾ ਨੂੰ ਪੰਜਾਬ ਸਰਕਾਰ ਵਲੋਂ

'ਸ਼੍ਰੋਮਣੀ ਸਾਹਿਤਕਾਰ' ਪੁਰਸਕਾਰ, 'ਸਾਹਿਤ ਰਤਨ' ਪੁਰਸਕਾਰ, ਕੇ. ਕੇ. ਬਿਰਲਾ ਫਾਊਂਡੇਸ਼ਨ ਵਲੋਂ ਸਰਸਵਤੀ ਪੁਰਸਕਾਰ ਨਾਲ ਵੀ ਸਨਮਾਨਿਤ ਕੀਤਾ ਗਿਆ। ਉਨ੍ਹਾਂ ਨੂੰ ਭਾਰਤ ਸਰਕਾਰ ਵਲੋਂ 'ਪਦਮ ਸ੍ਰੀ' ਪੁਰਸਕਾਰ ਵੀ ਮਿਲਿਆ ਜੋ ਕਿ ਉਨ੍ਹਾਂ ਨੇ ਸਰਕਾਰ ਵਲੋਂ ਲੇਖਕਾਂ ਨੂੰ ਬੋਲਣ ਦੀ ਆਜ਼ਾਦੀ ਤੇ ਰੋਕ ਲਗਾਉਣ ਦੇ ਵਿਰੋਧ ਵਿਚ ਭਾਰਤ ਸਰਕਾਰ ਨੂੰ ਵਾਪਿਸ ਕਰ ਦਿੱਤਾ। ਉਹ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਅਤੇ ਪੰਜਾਬੀ ਸਾਹਿਤ ਅਕਾਦਮੀ ਚੰਡੀਗੜ੍ਹ ਦੇ ਪ੍ਰਧਾਨ ਦੇ ਅਹੁਦੇ ਤੇ ਵੀ ਕਾਰਜਰਤ ਰਹੇ।

ਉਹਨਾਂ ਦੀਆਂ ਪ੍ਰਾਪਤੀਆਂ ਦੀ ਸੂਚੀ ਬਹੁਤ ਲੰਮੀ ਹੈ। ਸ੍ਰ. ਜਸਵੰਤ ਸਿੰਘ ਕੰਵਲ ਤੋਂ ਬਾਅਦ ਦੂਜੇ ਨੰਬਰ ਤੇ ਡਾ. ਟਿਵਾਣਾ ਨੇ ਪੰਜਾਬੀ ਪਾਠਕ ਵਰਗ ਦਾ ਘੇਰਾ ਵਧਾਉਣ ਵਿੱਚ ਖੂਬ ਯੋਗਦਾਨ ਕੀਤਾ। ਡਾ. ਦਲੀਪ ਕੌਰ ਟਿਵਾਣਾ ਨਮਿਤ ਪਾਠ ਦਾ ਭੋਗ ਅਤੇ ਅੰਤਿਮ ਅਰਦਾਸ 9 ਫਰਵਰੀ 2020 ਨੂੰ ਪਟਿਆਲਾ ਵਿਖੇ ਹੋਈ ਜਿੱਥੇ ਬਹੁਤ ਸਾਰੀਆਂ ਸ਼ਖ਼ਸੀਅਤਾਂ ਅਤੇ ਪਰਵਾਰਕ ਜੀਆਂ ਨੇ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਟ ਕੀਤੇ।

ਪੰਜਾਬੀ ਸਾਹਿਤ ਦੇ ਇਹਨਾਂ ਦੋਨਾਂ ਚਮਕਦੇ ਸਿਤਾਰਿਆਂ ਦੇ ਰੁਖਸਤ ਹੋ ਜਾਣ ਨਾਲ ਵਰਿਆਮ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ ਕਿ ਉਹ ਵਿਛੜੀਆਂ ਰੂਹਾਂ ਨੂੰ ਸ਼ਾਂਤੀ ਬਖਸ਼ਣ ਅਤੇ ਪਰਵਾਰ ਅਤੇ ਸੱਜਣਾਂ-ਮਿੱਤਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਭਾਵੇਂ ਉਹ ਫਾਨੀ ਸੰਸਾਰ ਤੋਂ ਵਿਦਾ ਹੋ ਗਏ ਹਨ, ਪਰ ਆਪਣੀਆਂ ਲਿਖਤਾਂ ਰਾਹੀਂ ਉਹ ਸਦਾ ਹੀ ਲੋਕ ਮਨਾਂ ਵਿਚ ਵਿਚਰਦੇ ਰਹਿਣਗੇ।

***-ਰਜਵੰਤ ਕੌਰ***

# ਕੋਰੋਨਾ ਵਾਇਰਸ-ਵਿਸ਼ਵ ਵਿਆਪੀ ਸੰਕਟ

ਲੱਗਭਗ ਦੋ ਮਹੀਨੇ ਤੋਂ ਭਾਰਤ ਦੇ ਗੁਆਂਢੀ ਦੇਸ਼ ਚੀਨ ਵਿਚ ਇਕ ਖਤਰਨਾਕ ਵਾਇਰਸ-ਕੋਰੋਨਾ ਵਾਇਰਸ ਫੈਲਿਆ ਹੋਇਆ ਹੈ, ਜਿਸ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਮਨੁੱਖਾਂ ਨੂੰ ਆਪਣੀ ਲਪੇਟ ਵਿੱਚ ਲੈ ਲਿਆ ਹੈ ਅਤੇ ਕਰੀਬ-ਦੋ ਹਜ਼ਾਰ ਦੀ ਗਿਣਤੀ ਵਿੱਚ ਮੌਤਾਂ ਹੋ ਚੁੱਕੀਆਂ ਹਨ। ਚਿੰਤਾ ਵਾਲੀ ਗੱਲ ਇਹ ਹੈ ਕਿ ਅਜੇ ਤੱਕ ਡਾਕਟਰਾਂ ਜਾਂ ਖੋਜੀ ਵਿਗਿਆਨੀਆਂ ਨੂੰ ਇਸ ਦੇ ਸ੍ਰੋਤ, ਇਸ ਦੇ ਇਲਾਜ ਜਾਂ ਰੋਕਥਾਮ ਬਾਰੇ ਕੁਝ ਪਤਾ ਨਹੀਂ ਲੱਗ ਸਕਿਆ ਹੈ। ਕਿਉਂਕਿ ਇਸ ਵਾਇਰਸ ਨਾਲ ਸੰਕ੍ਰਮਿਤ ਮਰੀਜ਼ ਬਹੁਤ ਤੇਜੀ ਨਾਲ ਦੂਜੇ ਮਨੁੱਖਾਂ ਨੂੰ ਵੀ ਪ੍ਰਭਾਵਿਤ ਕਰਦੇ ਹਨ, ਇਸ ਲਈ ਇਨ੍ਹਾਂ ਮਰੀਜ਼ਾਂ ਦਾ ਇਲਾਜ ਕਰਨਾ ਬਹੁਤ ਹੀ ਔਖਾ ਹੋ ਗਿਆ ਹੈ। ਚੀਨ ਦੇ ਵੁਹਾਨ ਸ਼ਹਿਰ 'ਚ ਫੈਲੀ ਇਸ ਬੀਮਾਰੀ ਦੇ ਦੁਸ਼ਪ੍ਰਭਾਵ ਕਰਕੇ ਕਈ ਸਿਹਤ ਕਰਮਚਾਰੀ ਅਤੇ ਨਰਸਾਂ ਵੀ ਇਸ ਬੀਮਾਰੀ ਨੂੰ ਸਹੇੜ ਚੁੱਕੇ ਹਨ ਅਤੇ ਕਈਆਂ ਦੀ ਤਾਂ ਮੌਤ ਵੀ ਹੋ ਚੁੱਕੀ ਹੈ। ਹੋਰ ਤੇ ਹੋਰ ਇਸ ਵਾਇਰਸ ਤੋਂ ਪੈਦਾ ਹੋਣ ਵਾਲੇ ਸੰਕਟ ਦੀ ਚਿਤਾਵਨੀ ਦੇਣ ਵਾਲਾ 34 ਸਾਲਾਂ ਦਾ ਜਵਾਨ ਡਾਕਟਰ ਲੀ ਵੇਨਲਿਆਂਗ ਵੀ ਮਰੀਜ਼ਾਂ ਦਾ ਇਲਾਜ ਕਰਦਾ ਕਰਦਾ ਰੱਬ ਨੂੰ ਪਿਆਰਾ ਹੋ ਗਿਆ। ਹੁਣ ਤੱਕ 80,000 ਤੋਂ ਵੱਧ ਲੋਕ ਇਸ ਬੀਮਾਰੀ ਨੂੰ ਗ੍ਰਹਿਣ ਕਰ ਚੁੱਕੇ ਹਨ ਅਤੇ ਮਰਨ ਵਾਲਿਆਂ ਦੀ ਗਿਣਤੀ ਵੀ 2100 (ਇਹ ਸਤਰਾਂ ਲਿਖੇ ਜਾਣ ਤੱਕ) ਤੋਂ ਟੱਪ ਚੁੱਕੀ ਹੈ। ਭਾਵੇਂ ਕੋਰੋਨਾ ਵਾਇਰਸ ਦੇ ਮਰੀਜ਼ਾਂ ਨੂੰ ਵੱਖਰੇ ਕਮਰਿਆਂ ਵਿੱਚ ਰੱਖਿਆ ਜਾ ਰਿਹਾ ਹੈ, ਪਰ ਫਿਰ ਵੀ ਇਸ ਦਾ ਅਸਰ ਐਨਾ ਮਾਰੂ ਹੈ ਕਿ ਬੀਮਾਰ ਵਿਅਕਤੀ ਦੀ ਸਾਂਭ ਸੰਭਾਲ ਕਰਨ ਵਾਲੇ 'ਤੇ ਆਪਣਾ ਪ੍ਰਭਾਵ ਜ਼ਰੂਰ ਛੱਡਦਾ ਹੈ। ਇਸੇ ਕਰਕੇ ਮਰੀਜ਼ਾਂ ਦੀ ਗਿਣਤੀ ਦਿਨ-ਬ-ਦਿਨ ਵਧੀ ਜਾ ਰਹੀ ਹੈ ਜਾਂ ਕਹਿ ਲਉ ਕਿ ਸਥਿਤੀ ਬੇਕਾਬੂ ਹੋ ਰਹੀ ਹੈ ਅਤੇ ਇਕ ਮਹਾਮਾਹੀ ਦਾ ਰੂਪ ਧਾਰਨ ਕਰ ਗਈ ਹੈ।

ਕੁਦਰਤ ਨੇ ਮਨੁੱਖ ਨੂੰ ਬੀਮਾਰੀਆਂ ਨਾਲ ਲੜਨ ਦੀ ਤਾਕਤ ਦਿੱਤੀ ਹੈ ਜਿਸ ਨੂੰ Immunity ਅਰਥਾਤ 'ਰੋਗ ਪ੍ਰਤਿਰੋਧਕ ਸ਼ਕਤੀ' ਕਹਿੰਦੇ ਹਨ। ਇਸੇ ਸ਼ਕਤੀ ਦੇ ਕਾਰਨ ਹੀ ਨਾ ਜਾਣੇ ਅਸੀਂ ਸਾਰਾ ਦਿਨ ਕਿੰਨੀਆਂ ਹੀ ਬੀਮਾਰੀਆਂ ਦੇ ਕੀਟਾਣੂਆਂ ਨਾਲ ਲੜਦੇ ਹੋਏ ਵੀ ਤੰਦਰੁਸਤ ਰਹਿੰਦੇ ਹਾਂ। ਸਾਡੇ ਅੰਦਰ ਇਹ ਰੋਗ ਪ੍ਰਤੀਰੋਧਕ ਸ਼ਕਤੀ ਚੰਗਾ ਖਾਣ ਪੀਣ (Good Diet), ਕਸਰਤ ਕਰਨ, ਧੁੱਪ ਸੇਕਣ ਸਫਾਈ ਰੱਖਣ ਅਤੇ ਸੁੱਚ ਸੋਧ ਰੱਖਣ ਨਾਲ ਆਉਂਦੀ ਹੈ। ਚੰਗੀ ਖੁਰਾਕ ਤੋਂ ਭਾਵ ਹੈ-ਸਾਫ਼ ਸੁਥਰੀ, ਰਸਾਇਣਾਂ ਤੋਂ ਰਹਿਤ ਸ਼ੁੱਧ ਸ਼ਾਕਾਹਾਰੀ ਖੁਰਾਕ। ਇਹ ਅਨੁਮਾਨ ਲਗਾਇਆ ਜਾ ਰਿਹਾ ਹੈ ਕਿ ਕੋਰੋਨਾ ਵਾਇਰਸ ਤੋਂ ਫੈਲੀ ਬੀਮਾਰੀ ਮੀਟ, ਚਮਗਾਦੜ ਤੇ ਸੱਪਾਂ ਦੇ ਖਾਣ ਨਾਲ ਫੈਲੀ ਹੈ ਕਿਉਂਕਿ ਇਹ ਵਾਇਰਸ ਮਨੁੱਖਾਂ ਅਤੇ ਜਾਨਵਰਾਂ ਨੂੰ ਇਕੋ ਤਰ੍ਹਾਂ ਨਾਲ ਪ੍ਰਭਾਵਿਤ ਕਰਦਾ ਹੈ।

ਲੱਛਣ-ਬੁਖਾਰ, ਖਾਂਸੀ, ਜੁਕਾਮ, ਗਲਾ ਦੁੱਖਣਾ ਆਦਿ ਇਸ ਬੀਮਾਰੀ ਦੇ ਲੱਛਣ ਹਨ। ਪਰ ਕਈ ਵਾਰੀ ਇਹ ਜਾਨਣਾ ਮੁਸ਼ਕਿਲ



ਹੋ ਜਾਂਦਾ ਹੈ ਕਿ ਇਹ ਆਮ ਖਾਂਸੀ ਜ਼ੁਕਾਮ ਹੈ ਜਾਂ ਤੁਸੀਂ ਕੋਰੋਨਾ ਵਾਇਰਸ ਤੋਂ ਪ੍ਰਭਾਵਿਤ ਹੋ ਕੇ ਗੰਭੀਰ ਬੀਮਾਰੀ SARS (severe acute-respiratory syndrome) ਤੋਂ ਪੀੜਤ ਹੋ। ਅਜਿਹੀ ਸਥਿਤੀ ਵਿਚ ਟੈਸਟ ਕਰਵਾ ਕੇ ਹੀ ਪਰਖ ਕੀਤੀ ਜਾ ਸਕਦੀ ਹੈ। ਕਿਉਂਕਿ ਅਜੇ ਤੱਕ ਵਿਗਿਆਨੀ ਅਤੇ ਡਾਕਟਰ ਇਹ ਨਹੀਂ ਜਾਣ ਪਾਏ ਕਿ ਇਹ ਵਾਇਰਸ ਇੰਨੀ ਛੇਤੀ ਕਿਉਂ ਫੈਲ ਰਿਹਾ ਹੈ, ਇਸ ਲਈ ਵਿਸ਼ਵ ਸਿਹਤ ਸੰਗਠਨ (WHO) ਨੇ ਇਸ ਨੂੰ ਵਿਸ਼ਵ ਵਿਆਪੀ ਸੰਕਟ ਘੋਸ਼ਿਤ ਕਰ ਦਿੱਤਾ ਹੈ।

ਇਸ ਦੀ ਰੋਕਥਾਮ ਲਈ ਵਿਸ਼ਵ ਸਿਹਤ ਸੰਗਠਨ (WHO) ਨੇ ਕੁਝ ਸਾਵਧਾਨੀਆਂ ਵਰਤਨ ਲਈ ਕਿਹਾ ਹੈ। ਜਿਵੇਂ ਕਿ ਬਾਰ ਬਾਰ ਆਪਣੇ ਹੱਥਾਂ ਨੂੰ ਸਾਬਣ ਪਾਣੀ ਜਾਂ ਸੈਨੀਟਾਈਜ਼ਰ ਨਾਲ ਸਾਫ਼ ਕਰਨਾ, ਖੰਘਣ ਵੇਲੇ ਜਾਂ ਨਿੱਛ ਆਉਣ ਤੇ ਆਪਣਾ ਮੂੰਹ ਢੱਕਣਾ, ਬੁਖਾਰ ਖਾਂਸੀ ਵਾਲੇ ਵਿਅਕਤੀ ਤੋਂ ਦੂਰ ਰਹਿਣ ਦੀ ਕੋਸ਼ਿਸ਼ ਕਰਨਾ, ਸਾਹ ਦੀ ਤਕਲੀਫ ਹੋਣ ਤੇ ਡਾਕਟਰੀ ਸਹਾਇਤਾ ਲੈਣਾ, ਜਾਨਵਰਾਂ ਨੂੰ ਛੂਹਣ ਤੋਂ ਪਰਹੇਜ਼ ਕਰਨਾ ਅਤੇ ਕੱਚਾ ਜਾਂ ਅਧਪੱਕਿਆ ਮੀਟ ਆਦਿ ਖਾਣ ਤੋਂ ਗੁਰੇਜ਼ ਕਰਨਾ। ਖਾਂਸੀ ਬੁਖਾਰ ਦੇ ਲੱਛਣ ਦਿਖਾਈ ਦੇਣ ਤੇ ਸਫਰ ਕਰਨ ਤੋਂ ਵੀ ਬਚਣਾ ਚਾਹੀਦਾ ਹੈ। ਜੇਕਰ ਜਾਣਾ ਜ਼ਰੂਰੀ ਹੋਵੇ ਤਾਂ ਆਪਣਾ ਟੈਸਟ ਕਰਵਾ ਕੇ, ਮੂੰਹ ਅਤੇ ਨੱਕ ਨੂੰ ਢੱਕਣ ਵਾਲੇ ਮਾਸਕ ਦਾ ਪ੍ਰਯੋਗ ਕਰਕੇ ਅਤੇ ਆਪਣਾ ਟੈਸਟ ਕਰਵਾ ਕੇ ਹੀ ਜਾਉ।

ਕੋਰੋਨਾ ਵਾਇਰਸ ਤੋਂ ਫੈਲਨ ਦਾ ਖਤਰਾ ਏਨਾ ਗੰਭੀਰ ਹੈ ਕਿ ਇਹ ਚੀਨ ਤੋਂ ਇਲਾਵਾ ਹੋਰ ਕਈ ਦੇਸ਼ਾਂ ਵਿੱਚ ਫੈਲ ਚੁੱਕਾ ਹੈ। ਭਾਰਤ ਵਿੱਚ ਵੀ ਇਸ ਦੇ ਤਿੰਨ ਮਰੀਜ਼ਾਂ ਦੀ ਪੁਸ਼ਟੀ ਹੋ ਚੁੱਕੀ ਹੈ ਜਿਨ੍ਹਾਂ ਨੂੰ ਵੱਖਰੇ ਵਾਰਡ (Isolation wards) ਵਿੱਚ ਰੱਖਿਆ ਗਿਆ ਹੈ। ਕਈ ਮਰੀਜ਼ ਤਾਂ ਸਮੁੰਦਰੀ ਜਹਾਜ਼ ਵਿੱਚ ਵੀ ਫਸੇ ਹੋਏ ਹਨ। ਜਾਪਾਨ ਦੀ ਬੰਦਰਗਾਹ ਤੇ ਰੁਕੇ ਸਮੁੰਦਰੀ ਜ਼ਹਾਜ ਵਿੱਚ ਵੀ 400ਦੇ ਕਰੀਬ ਮਰੀਜ਼ਾਂ ਦੇ ਇੱਸ ਵਾਇਰਸ ਤੋਂ ਪੀੜਤ ਹੋਣ ਦੀ ਖਬਰ ਹੈ, ਜਿਨ੍ਹਾਂ ਵਿਚੋਂ 6 ਭਾਰਤੀ ਹਨ। ਚੀਨ ਦੇਸ਼ ਦਾ ਬਾਕੀ ਦੇਸ਼ਾਂ ਨਾਲ ਹੋਣ ਵਾਲਾ ਵਪਾਰ ਵੀ ਇਸ ਵਾਇਰਸ ਨੂੰ ਫੈਲਨ ਵਿੱਚ ਮਦਦ ਕਰ ਰਿਹਾ ਹੈ। ਰੋਜ਼ ਹੀ ਹਜ਼ਾਰਾਂ ਦੀ ਗਿਣਤੀ ਵਿੱਚ ਵਪਾਰੀ ਜਾਂ ਸੈਲਾਨੀ ਹਵਾਈ ਜਹਾਜ਼ਾਂ ਜਾਂ ਸਮੁੰਦਰੀ ਜਹਾਜ਼ਾਂ ਰਾਹੀਂ ਚੀਨ ਤੋਂ ਬਾਕੀ ਦੇਸ਼ਾਂ ਵਿੱਚ ਆਉਂਦੇ ਜਾਂਦੇ ਹਨ। ਬਹੁਤ ਸਾਰੇ ਵਿਦੇਸ਼ੀ ਵਿਦਿਆਰਥੀ ਚੀਨ ਵਿੱਚ ਪੜ੍ਹਨ ਜਾਂਦੇ ਹਨ ਅਤੇ ਚੀਨ ਤੋਂ ਵੀ ਕਈ ਵਿਦਿਆਰਥੀ ਦੂਜੇ ਦੇਸ਼ਾਂ ਵਿੱਚ ਪੜ੍ਹਨ ਜਾਂਦੇ ਹਨ ਜਿਸ ਨਾਲ ਇਸ ਵਾਇਰਸ ਦਾ ਇੱਕ ਥਾਂ ਤੋਂ ਦੂਜੀ ਥਾਂ ਤੇ ਫੈਲਨਾ ਕੁਦਰਤੀ ਹੈ। ਹੁਣ ਭਾਰਤ ਤੇ ਹੋਰ ਕਈ ਮੁਲਕਾਂ ਨੇ ਚੀਨ ਵਿੱਚੋਂ ਆਪਣੇ ਨਾਗਰਿਕ ਅਤੇ ਵਿਦਿਆਰਥੀਆਂ ਨੂੰ ਵਾਪਸ ਮੰਗਵਾਉਣਾ ਸ਼ੁਰੂ ਕਰ ਦਿੱਤਾ ਹੈ ਜਿਸ ਨਾਲ ਚੀਨ ਦੇ ਸਮੁੱਚੇ ਵਪਾਰ ਤੇ ਕਾਫੀ ਅਸਰ ਪਿਆ ਹੈ।

ਅਨੁਮਾਨ ਹੈ ਕਿ ਤਾਪਮਾਨ ਦੇ ਵੱਧਣ ਨਾਲ ਕੋਰੋਨਾ ਵਾਇਰਸ ਦੇ ਖਤਮ ਹੋਣ ਦੀ ਆਸ ਰੱਖੀ ਜਾ ਸਕਦੀ ਹੈ। ਇਸ ਲਈ ਕੋਸ਼ਿਸ਼ ਕਰੀਏ ਕਿ ਆਪਣਾ ਬਚਾਅ ਕਰੀਏ, ਤਦ ਤਕ ਬਾਹਰਲੇ ਮੁਲਕਾਂ ਵਿੱਚ ਜਾਣ ਤੋਂ ਗੁਰੇਜ਼ ਕਰੀਏ ਤੇ ਜੇ ਜਾਣਾ ਬਹੁਤ ਹੀ ਜ਼ਰੂਰੀ ਹੋਵੇ ਤੇ ਉਪਰ ਲਿਖੀਆਂ ਸਾਵਧਾਨੀਆਂ ਵਰਤੀਆਂ ਜਾਣ ਕਿਉਂਕਿ ਸਿਹਤ ਤੋਂ ਉੱਪਰ ਹੋਰ ਕੁਝ ਨਹੀਂ ਹੈ। ਚੰਗੀ ਸਿਹਤ ਨਾਲ ਹੀ ਅਸੀਂ ਪਰਮਾਤਮਾ ਦਾ ਨਾਮ ਜਪ ਸਕਦੇ ਹਾਂ, ਕੰਮ ਕਾਜ ਤੇ ਪੜ੍ਹਾਈ ਕਰ ਸਕਦੇ ਹਾਂ ਅਤੇ ਜ਼ਿੰਦਗੀ ਦਾ ਅਨੰਦ ਮਾਣ ਸਕਦੇ ਹਾਂ।

ਰੱਬ ਰਾਖਾ।

***-ਰਜਵੰਤ ਕੌਰ***

## ਕੂਕਾ ਲਹਿਰ ਵਿਚੋਂ ਆਏ

# ਯੁੱਗ-ਪੁਰਖ, ਬਾਬਾ ਸੋਹਣ ਸਿੰਘ ਭਕਨਾ



*- ਸੁਵਰਨ ਸਿੰਘ ਵਿਰਕ*

ਬਾਬਾ ਸੋਹਣ ਸਿੰਘ ਭਕਨਾ, ਉੱਨੀਵੀਂ ਅਤੇ ਵੀਹਵੀਂ ਸਦੀ ਦੇ ਯੁੱਗ ਪੁਰਖ ਹੋਏ ਹਨ। ਉਹਨਾਂ ਦਾ ਇਕ ਸਦੀ ਤੇ ਫੈਲਿਆ ਜੀਵਨ ਚਰਿੱਤਰ, ਬਸਤੀਵਾਦ ਵਿਰੋਧੀ ਕੌਮੀ ਮੁਕਤੀ ਸੰਗਰਾਮ ਦੀ ਮੂੰਹ ਬੋਲਦੀ ਤਸਵੀਰ ਹੈ। ਇਸ ਸਮੇਂ ਦੇ ਪੰਜਾਬ ਵਿਚ ਦੇਸ਼ ਆਜ਼ਾਦੀ ਲਈ ਚੱਲਣ ਵਾਲੀਆਂ ਲਹਿਰਾਂ ਵਿਚ ਕੂਕਾ ਲਹਿਰ, 1907 ਦੀ ਨਹਿਰੀ ਕਾਲੋਨੀਆਂ ਵਿਚ ਚੱਲੀ 'ਪਗੜੀ ਸੰਭਾਲ ਜੱਟਾ' ਲਹਿਰ ਅਤੇ ਅਮਰੀਕਾ, ਕੈਨੇਡਾ ਵਿਚ ਗਏ ਪਰਵਾਸੀ ਭਾਰਤੀਆਂ ਵੱਲੋਂ ਚਲਾਈ 'ਗ਼ਦਰ ਪਾਰਟੀ ਲਹਿਰ', ਉਹ ਲਹਿਰਾਂ ਸਨ ਜਿਹਨਾਂ ਦਾ ਵਿਆਪਕ ਪ੍ਰਭਾਵ, 1947 ਤੱਕ ਦੇਸ਼ ਆਜ਼ਾਦੀ ਲਈ ਚੱਲੀਆਂ ਹੋਰ ਲਹਿਰਾਂ ਅਤੇ ਅੰਦੋਲਨਾਂ ਨੂੰ ਪਰਚੰਡ ਕਰਦਾ ਰਿਹਾ। ਆਜ਼ਾਦੀ ਤੋਂ ਬਾਅਦ ਇਹਨਾਂ ਅੱਗੇ ਵਧੂ ਲਹਿਰਾਂ ਦਾ ਖ਼ਾਸਾ, ਭਾਰਤ ਵਿਚ ਇਕ ਜਮਹੂਰੀ, ਧਰਮ ਨਿਰਪੱਖ, ਸਾਮਰਾਜਵਾਦ, ਸਮੰਤਵਾਦ ਵਿਰੋਧੀ, ਸਮਤਾ ਮੂਲਕ ਪਰਬੰਧ ਦੀ ਸਿਰਜਣਾ ਲਈ ਪਰੇਰਨਾ ਸਰੋਤ ਬਣਿਆ ਤੁਰਿਆ ਆਉਂਦਾ ਹੈ। ਉਪਰੋਕਤ ਇਤਿਹਾਸਿਕ ਲਹਿਰਾਂ ਵਿਚ ਸਰਗਰਮ ਰਹਿ ਕੇ, ਪਹਿਲਾਂ ਦੇਸ਼ ਅਤੇ ਫਿਰ ਦੇਸ਼ ਦੇ ਆਮ ਆਦਮੀ ਦੀ ਬੰਦ ਖਲਾਸੀ ਲਈ ਜੂਝਣ ਵਾਲਾ, ਬਾਬਾ ਸੋਹਣ ਸਿੰਘ ਭਕਨਾ, ਸਾਡੀਆਂ ਆਉਣ ਵਾਲੀਆਂ ਨਸਲਾਂ ਲਈ ਹੱਕ, ਸੱਚ ਅਤੇ ਨਿਆਂ ਦੀ ਲੜਾਈ ਦਾ ਪਰਤੀਕ ਬਣ ਗਿਆ ਹੈ। 98 ਸਾਲ ਦੇ ਲੰਮੇ ਜੀਵਨ ਵਿਚੋਂ ਬਾਬਾ ਜੀ ਨੇ ਕੋਈ ਚੌਦਾਂ ਸਾਲ ਸੰਤ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਦੀ ਸੰਗਤ ਤੋਂ ਫੈਜ਼ਯਾਬ ਹੋ ਕੇ ਨਾਮਧਾਰੀ ਸੰਗਤ ਵਿਚ ਬਿਤਾਏ। ਗ਼ਦਰ ਪਾਰਟੀ ਅਤੇ ਹੋਰ ਰਾਜਨੀਤਿਕ ਅੰਦੋਲਨਾਂ ਵਿਚ ਉਮਰ ਦੇ ਚੌਥੇ ਹਿੱਸੇ ਤੋਂ ਵੱਧ ਦਾ ਸਮਾਂ, ਅੰਗਰੇਜ਼ੀ ਅਤੇ ਆਪਣੀ ਸਰਕਾਰ ਦੀਆਂ ਜੇਲ੍ਹਾਂ ਵਿਚ ਕੱਟਿਆ। ਜੇਲ੍ਹਾਂ ਵਿਚ ਬੰਦ ਰਾਜਨੀਤਿਕ ਬੰਦੀਆਂ ਦੀ ਰਿਹਾਈ ਲਈ ਆਪਣੀ ਰਿਹਾਈ ਤੋਂ ਬਾਅਦ ਅੰਦੋਲਨ ਵਿੱਢੇ। ਦੇਸ਼ ਭਗਤ ਪਰਵਾਰ ਸਹਾਇਕ ਕਮੇਟੀ ਬਣਾ ਕੇ, ਨਜ਼ਰਬੰਦ ਦੇਸ਼ ਭਗਤਾਂ ਦੇ ਪਰਵਾਰਾਂ ਦੀ ਸਾਰ ਲਈ, ਬੱਚਿਆਂ ਦੇ ਪਾਲਣ ਪੋਸ਼ਣ ਤੇ ਪੜ੍ਹਾਈ ਲਿਖਾਈ ਦਾ ਪਰਬੰਧ ਕੀਤਾ। ਆਜ਼ਾਦੀ ਤੋਂ ਬਾਅਦ ਜਲੰਧਰ ਵਿਚ ਦੇਸ਼ ਭਗਤ ਯਾਦਗਾਰ ਕਮੇਟੀ ਵੱਲੋਂ ਇਕ ਯਾਦਗਾਰੀ ਹਾਲ ਉਸਾਰਨ ਲਈ ਆਪਣੀ ਜ਼ਮੀਨ ਵੇਚ ਕੇ ਹਿੱਸਾ ਪਾਇਆ। ਦੇਸ਼ ਭਗਤਾਂ ਦੇ ਮਿਸ਼ਨ ਨੂੰ ਅੱਗੇ ਤੋਰਨ ਲਈ ਆਪਣੀ ਕਲਮ ਦੁਆਰਾ, ਆਪਣੀਆਂ ਇਤਿਹਾਸਿਕ ਯਾਦਾਂ ਅਤੇ ਹੋਰ ਲੇਖ ਲਿਖ ਕੇ ਦੇਸ਼ ਦੀ ਜੁਆਨੀ ਨੂੰ ਉਹਨਾਂ ਦੀ ਵੱਡੀ ਵਿਰਾਸਤ ਨਾਲ ਜੁੜਨ ਦਾ ਹੋਕਾ ਦਿੱਤਾ।

ਬਾਬਾ ਸੋਹਣ ਸਿੰਘ ਭਕਨਾ ਦਾ ਜਨਮ 4 ਜਨਵਰੀ, 1870 ਨੂੰ ਉਹਨਾਂ ਦੇ ਨਾਨਕੇ ਪਿੰਡ ਖਤਰਾ ਖ਼ੁਰਦ ਜ਼ਿਲ੍ਹਾ ਅੰਮ੍ਰਿਤਸਰ ਵਿਚ, ਪਿਤਾ ਕਰਮ ਸਿੰਘ ਅਤੇ ਮਾਤਾ ਰਾਮ ਕੌਰ ਦੇ ਘਰ ਇਕ ਕਿਸਾਨ ਪਰਵਾਰ ਵਿਚ ਹੋਇਆ। ਉਹਨਾਂ ਦੇ ਪਿਤਾ ਜੀ ਦੀਆਂ ਦੋ ਸ਼ਾਦੀਆਂ ਸਨ। ਪਹਿਲੀ ਮਾਤਾ ਜਿਸ ਨੂੰ ਉਹ ਆਪਣੀ ਧਰਮ ਮਾਤਾ ਲਿਖਦੇ ਹਨ ਉਹਨਾਂ ਦਾ ਨਾਮ ਹਰ ਕੌਰ ਸੀ। ਜ਼ਮੀਨ 65 ਏਕੜ ਸੀ ਕਰਮ ਸਿੰਘ ਹੋਰਾਂ ਪਾਸ, ਕਿਉਂ ਜੋ ਤਿੰਨ ਪੀੜ੍ਹੀਆਂ ਤੋਂ ਉਹ ਭਕਨਾ ਪਿੰਡ ਵਿਚ ਇੱਕ ਇੱਕ ਵਾਰਿਸ ਹੀ ਤੁਰੇ ਆ ਰਹੇ ਸਨ। ਬਾਬਾ ਜੀ ਦੀ ਧਰਮ ਮਾਤਾ ਦੇ ਜ਼ੋਰ ਦੇਣ ਤੇ ਹੀ ਪਿਤਾ ਨੇ ਵੰਸ਼ ਚੱਲਦਾ ਰੱਖਣ ਲਈ, ਦੂਜਾ ਵਿਆਹ ਕੀਤਾ ਸੀ। ਪਿਤਾ ਬਹੁਤ ਉਦਾਰ ਸਿੱਖ ਧਰਮ ਦੀਆਂ ਮਾਨਵਤਾਵਾਦੀ ਰਵਾਇਤਾਂ ਦੀ ਪਾਲਣਾ ਕਰਨ ਵਾਲੇ ਸਨ। ਬਾਬਾ ਜੀ ਦੇ ਜਨਮ ਤੋਂ ਇਕ ਸਾਲ ਬਾਅਦ ਹੀ ਪਿਤਾ ਜੀ ਚਲਾਣਾ ਕਰ ਗਏ। ਘਰ ਵਿਚ ਬਾਬਾ ਜੀ ਦੀ ਦਾਦੀ ਅਤੇ ਦੋ ਮਾਤਾਵਾਂ, ਤਿੰਨ ਵਿਧਵਾ ਔਰਤਾਂ ਅਤੇ ਇਕ ਵਰ੍ਹੇ ਦਾ ਬਾਲ ਹੀ ਰਹਿ ਗਏ। ਬਾਬਾ ਜੀ ਦਾ ਨਾਂ ਕੋਈ ਚਾਚਾ, ਤਾਇਆ ਸੀ ਨਾਂ ਹੀ ਭੈਣ ਭਰਾ। ਭਕਨਾ (ਅੰਮ੍ਰਿਤਸਰ) ਪਿੰਡ ਦੇ ਬਜ਼ੁਰਗਾਂ ਦੀ ਛਤਰ ਛਾਇਆ ਹੇਠ, ਸੋਹਣ ਸਿੰਘ ਬਚਪਨ ਲੰਘ ਕੇ ਜੁਆਨੀ ਵੱਲ ਵੱਧ ਰਿਹਾ ਸੀ। ਉਸ ਦੀ ਧਰਮ ਮਾਤਾ ਵੀ ਪਿਤਾ ਜਿਉਂ ਉਦਾਰ ਸੁਭਾਉ ਦੀ ਸੀ। ਲੋੜਵੰਦਾਂ ਦੀ ਮਦਦ ਕਰਨੀ ਹੀ ਧਰਮ ਸਮਝਦੇ ਸਨ। ਉਸ ਸਮੇਂ ਦੇ ਰਿਵਾਜ ਅਨੁਸਾਰ ਸੋਹਣ ਸਿੰਘ, ਪਿੰਡ ਦੇ ਗੁਰਦੁਆਰੇ ਦੇ ਗ੍ਰੰਥੀ ਕੋਲੋਂ ਗੁਰਮੁਖੀ ਅੱਖਰ ਪੜ੍ਹ ਕੇ ਪੰਜ ਗ੍ਰੰਥੀ, ਦਸ ਗ੍ਰੰਥੀ ਅਤੇ ਭਗਤ ਬਾਣੀ ਵਿਚਲੀਆਂ ਸਾਰੀਆਂ ਬਾਣੀਆਂ ਪੜ੍ਹਨਾਂ ਸਿੱਖ ਗਿਆ। ਇਸ ਤਰ੍ਹਾਂ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਫਲਸਫੇ ਨਾਲ ਉਸ ਦੀ ਮੁੱਢਲੀ ਜਾਣ ਪਹਿਚਾਣ ਹੋ ਗਈ। ਸੰਨ 1981 ਵਿਚ ਪਿੰਡ ਭਕਨਾ ਵਿਚ ਸਰਕਾਰੀ ਪ੍ਰਾਈਮਰੀ ਸਕੂਲ ਖੁੱਲ੍ਹ ਗਿਆ। ਸੋਹਣ

ਸਿੰਘ ਨੇ ਉਸ ਸਕੂਲ ਵਿਚੋਂ 1886 ਵਿਚ ਪ੍ਰਾਈਮਰੀ ਉਰਦੂ ਫਾਰਸੀ ਪੜ੍ਹਦਿਆਂ ਪਾਸ ਕਰ ਲਈ। ਨੀਤੀ ਬਚਨਾਂ ਤੇ ਆਧਾਰਿਤ ਕਹਾਣੀਆਂ ਦੀਆਂ ਫਾਰਸੀ ਦੀਆਂ ਦੋ ਕਿਤਾਬਾਂ ਗੁਲਿਸਤਾਂ, ਬੋਸਤਾਂ ਉਹਨਾਂ ਨੇ ਪੜ੍ਹ ਲਈਆਂ। ਘਰ ਦਾ ਇੱਕੋ ਇਕ ਲਾਡਲਾ ਪੁੱਤਰ ਹੋਣ ਕਾਰਨ, ਸ਼ਹਿਰ ਵਿਚ ਜਾ ਕੇ ਅਗਲੀ ਵਿੱਦਿਆ ਹਾਸਲ ਕਰਨ ਦਾ ਸ਼ੌਂਕ ਮਾਤਾਵਾਂ ਦੇ ਮੋਹ ਕਾਰਨ ਪੂਰਾ ਨਾਂ ਕਰ ਸੱਕੇ, ਜਿਸ ਦਾ ਬਾਅਦ ਵਿਚ ਉਹਨਾਂ ਨੂੰ ਉਮਰ ਭਰ ਗਿਲਾ ਰਿਹਾ।

ਹੁਣ ਕਿਉਂਕਿ ਜ਼ਮੀਨ ਕਾਫੀ ਸੀ, ਖ਼ਰਚ ਸੀਮਿਤ ਸੀ, ਘਰ ਵਿਚ ਕਾਫੀ ਰੁਪੈਆ ਜਮ੍ਹਾਂ ਹੋ ਗਿਆ ਸੀ। ਇਸ ਸਮੇਂ ਸੋਹਣ ਸਿੰਘ ਨੂੰ ਦੋਸਤਾਂ ਦੇ ਭੇਸ ਵਿਚ ਕੁਝ ਦੁਸ਼ਮਣ ਟੱਕਰ ਗਏ। ਜਿਹਨਾਂ ਦੀ ਨਿਗਹਾ ਉਸ ਦੀ ਜ਼ਮੀਨ ਜਾਇਦਾਦ ਤੇ ਸੀ। ਇਸ ਬੁਰੀ ਸੰਗਤ ਵਿਚ ਪੈ ਕੇ ਸੋਹਣ ਸਿੰਘ ਨੇ 1896 ਈ. ਤੱਕ ਦੇ ਅਗਲੇ ਸਾਲ ਅਯਾਸ਼ ਜੀਵਨ ਦੇ ਲੇਖੇ ਲਾ ਦਿੱਤੇ। ਉਹ ਯਾਰ ਬਾਸ਼ਾਂ ਨਾਲ ਰਲ ਕੇ ਸ਼ਰਾਬ ਦੀਆਂ ਮਹਿਫ਼ਿਲਾ ਲਾਉਣ ਲੱਗ ਪਏ।[1] ਕੁੱਤੇ ਰੱਖ ਕੇ ਸ਼ਿਕਾਰ ਖੇਡਣ ਲੱਗ ਪਏ। ਖਾਂਦਿਆਂ ਤਾਂ ਖੂਹ ਵੀ ਖਾਲੀ ਹੋ ਜਾਂਦੇ ਹਨ। ਧਰਮ ਮਾਤਾ ਨੇ ਬਥੇਰਾ ਸਮਝਾਉਣਾ, ਪਰ ਵਿਅਰਥ। ਜਦੋਂ ਘਰ ਦਾ ਜਮ੍ਹਾਂ ਪੈਸਾ ਮੁੱਕ ਗਿਆ ਫਿਰ ਯਾਰ ਲੋਕਾਂ ਨੇ ਕਰਜ਼ਾ ਲੈਣ ਤੋਰ ਦੇਣਾ। ਇਸ ਤਰ੍ਹਾਂ ਸੋਹਣ ਸਿੰਘ ਜਿਸ ਨਸ਼ਾਖੋਰੀ ਅਤੇ ਅਯਾਸ਼ੀ ਦੀ ਦਲ ਦਲ ਵਿਚ ਧਸਦਾ ਜਾ ਰਿਹਾ ਸੀ, ਮਾਤਾਵਾਂ ਨੂੰ ਉਸ ਦੇ ਹਨੇਰੇ ਭਵਿੱਖ ਦਾ ਫ਼ਿਕਰ ਵੱਢ ਵੱਢ ਕੇ ਖਾਣ ਲੱਗਿਆ। ਇਸ ਸਮੇਂ ਉਹਨਾਂ ਨੂੰ ਆਸ ਦੀ ਇਕ ਮਾਤਰ ਕਿਰਨ, ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਲਾਗਲੇ ਪਿੰਡ ਮੁਹਾਵਾ ਦੇ ਨਾਮਧਾਰੀ, ਸੰਤ ਕੇਸਰ ਸਿੰਘ ਜੀ ਜਿਹਨਾਂ ਨੂੰ ਕੇਸਰ ਕਿੱਲੀ ਵੀ ਕਹਿੰਦੇ ਸਨ ਅਤੇ ਜਿਹੜੇ ਆਪਣੀ ਸ਼ੁਭ ਸਿੱਖਿਆ ਨਾਲ ਬਹੁਤ ਸਾਰੇ ਲੋਕਾਂ ਨੂੰ ਦਾਰੂ-ਮਾਸ ਛੁਡਾ ਕੇ, ਨੇਕ ਜੀਵਨ ਦੇ ਰਾਹ ਪਾ ਚੁੱਕੇ ਸਨ, ਉਹਨਾਂ ਵਿੱਚੋਂ ਹੀ ਨਜ਼ਰ ਆਈ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਬਾਬਾ ਜੀ ਦੇ ਪਿੰਡ ਭਕਨਾ ਖੁਰਦ, ਮੁਹਾਵਾ, ਰਾਣੀਆਂ, ਗੰਡੀਵਿੰਡ, ਭੁੱਚਰ ਖੁਰਦ ਅਤੇ ਪੁਲ ਕੰਜਰੀ ਜੋ ਉਸ ਸਮੇਂ ਘਰਿੰਡਾ ਥਾਣੇ ਦੇ ਪਿੰਡ ਸਨ ਇਹਨਾਂ ਪਿੰਡਾਂ ਵਿਚ ਕੂਕਾ ਲਹਿਰ ਦਾ ਕਾਫੀ ਪ੍ਰਭਾਵ ਸੀ। ਬਾਬਾ ਕੇਸਰ ਸਿੰਘ ਮੁਹਾਵਾ (1845-1915 ਈ.), ਇਸ ਇਲਾਕੇ ਵਿਚ ਮਸਤਾਨੀ ਬਿਰਤੀ ਵਿਚ ਵਿਚਰ ਕੇ, ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਆਜ਼ਾਦੀ ਅਤੇ ਸਾਂਝੀਵਾਲਤਾ ਦੇ ਮਿਸ਼ਨ ਦਾ ਪਰਚਾਰ ਕਰਦੇ ਸਨ। "ਇਹ ਮਹਾਪੁਰਸ਼ ਪਿੰਡ ਮੁਹਾਵਾ (ਅਟਾਰੀ ਸ਼ਾਮ ਸਿੰਘ ਦੇ ਲਾਗੇ) ਦੇ ਵਸਨੀਕ ਸਨ ਅਤੇ ਬਾਬਾ ਰਾਮ ਸਿੰਘ ਦੀ ਚਲਾਈ ਨਾਮਧਾਰੀ ਲਹਿਰ ਦੇ ਪੈਰੋਕਾਰ ਸਨ। ਪਰ ਹੁਣ ਉਹ ਮਜ਼ਹਬੀ ਰੀਤਾਂ ਅਤੇ ਮੱਤਾਂ ਦੇ ਦਾਇਰਿਆਂ ਤੋਂ ਉਪਰ ਉਠ ਚੁੱਕੇ ਸਨ। ਉਹ ਸੱਚੇ ਅਧਿਆਤਮਕਵਾਦੀ ਤੇ ਏਕਤਾ ਦੀ ਮੂਰਤੀ ਸਨ। ਹਿੰਦੂ, ਸਿੱਖ, ਮੁਸਲਿਮ, ਈਸਾਈ, ਉਹਨਾਂ ਲਈ ਇਨਸਾਨ ਹੋਣ ਦੇ ਨਾਤੇ ਸਭ ਇਕੋ ਜਿਹੇ ਸਨ। ਉਹ ਸਾਰਿਆਂ ਨਾਲ ਕਿਸੇ ਛੂਤ-ਛਾਤ ਦੇ ਪਰਹੇਜ਼ ਬਿਨਾਂ ਸੱਚਾ ਵਰਤਾਉ ਕਰਦੇ ਸਨ। ਆਪ ਗ੍ਰੰਥ ਸਾਹਿਬ ਦੀ ਬਾਣੀ ਦੇ ਅੱਛੇ ਵਿਦਵਾਨ ਵੀ ਸਨ। ਪੂਜਾ ਤੇ ਪਾਖੰਡ ਤੇ ਵਿਰੋਧੀ ਸਨ। ਉੱਚੇ ਦਰਜੇ ਦੇ ਤਿਆਗੀ ਤੇ ਦਇਆਵਾਨ ਸਨ। ਮਜ਼ਹਬੀ ਰੀਤਾਂ ਤੋਂ ਰਹਿਤ ਹੁੰਦਿਆਂ ਵੀ ਨਾਮਧਾਰੀਆਂ ਵਿਚ ਉਹਨਾਂ ਦੀ ਬੜੀ ਇੱਜ਼ਤ ਸੀ, ਤੇ ਅਜੇ ਤੱਕ ਹੈ। ਸੰਨ 1896 ਦੇ ਸ਼ੁਰੂ ਵਿਚ ਇਕ ਵਾਰੀ ਉਹ ਸਾਡੇ ਪਿੰਡ ਆਏ। ਉਹਨਾਂ ਦੇ ਨਾਲ ਰਾਗੀ ਵੀ ਸਨ, ਜੋ ਬਾਬਾ ਜੀ ਦੀ ਸੰਗਤ ਨਾਲ ਉਹਨਾਂ ਦੇ ਵਿਚਾਰ ਗ੍ਰਹਿਣ ਕਰ ਚੁੱਕੇ ਸਨ। ਉਹ ਬਗੈਰ ਲਾਲਚ ਦੇ ਆਪਣਾ ਫਰਜ਼ ਸਮਝ ਕੇ ਕੀਰਤਨ ਕਰਦੇ। ਮੈਂ ਆਪਣੀ ਆਦਤ ਅਨੁਸਾਰ ਗਰਮੀ ਦੀ ਰੁੱਤੇ ਸ਼ਾਮ ਨੂੰ ਬਾਹਰ ਜਾਂਦਾ, ਧਰਮਸ਼ਾਲਾ ਪਾਸੋਂ ਲੰਘਿਆ ਤਾਂ ਉੱਥੇ ਦੀਵਾਨ ਸਜਿਆ ਹੋਇਆ ਸੀ। ਮੈਂ ਅਯਾਸ਼ੀ ਗਾਣੇ ਤਾਂ ਮਰਾਸੀਆਂ ਕੋਲੋਂ ਲੱਗਭਗ ਰੋਜ਼ ਹੀ ਸੁਣਦਾ ਰਿਹਾ ਹੋਵਾਂਗਾ, ਪਰ ਇਹ ਮੇਰੇ ਲਈ ਇਕ ਨਵਾਂ ਤਜਰਬਾ ਸੀ। ਇਹ ਰਾਗੀ ਫ਼ਰੀਦ ਜੀ ਦੇ ਸ਼ਲੋਕ ਐਸੇ ਵੈਰਾਗ ਨਾਲ ਗਾ ਰਹੇ ਸਨ ਕਿ ਮੇਰੇ ਦਿਲ ਨੇ ਅੱਗੋਂ ਤੁਰਨੋ ਨਾਂਹ ਕਰ ਦਿੱਤੀ ਅਤੇ ਮੈਂ ਦੀਵਾਨ ਵਿਚ ਜਾ ਬੈਠਾ। ਜਦ ਦੀਵਾਨ ਸਮਾਪਤ ਹੋਇਆ ਤਾਂ ਬਾਬਾ ਜੀ ਨੇ ਆਪਣੇ ਵਿਚਾਰ ਸਪੱਸ਼ਟ ਕੀਤੇ ਜਿਹੜੇ ਕਿ ਮਜ਼ਹਬੀ ਫਿਰਕਾ ਪ੍ਰਸਤੀ ਤੇ ਦੂਸਰੇ ਧਾਰਮਿਕ ਵਹਿਮਾਂ ਤੋਂ ਰਹਿਤ ਸਨ। ਏਕਤਾ ਤੇ ਪ੍ਰੇਮ ਵੱਲ ਲਿਜਾਣ ਵਾਲੇ ਸਨ, ਮੇਰੇ ਦਿਲ ਲੱਗੇ।"

"ਮੈਂ ਅਰਜ਼ ਕੀਤੀ, ਬਾਬਾ ਜੀ ਅੱਜ ਰਾਤ ਭੋਜਨ ਸਾਡੇ ਪਾਸ ਕਰੋ।" ਉਹਨਾਂ ਮੰਨ ਲਿਆ। ਪਰਸ਼ਾਦ ਪਿਛੋਂ ਸਾਡੇ ਘਰ ਹੀ ਦੀਵਾਨ ਲੱਗਿਆ। ਸਾਰਾ ਪਿੰਡ ਹੁੰਮ-ਹੁੰਮਾ ਕੇ ਇਕੱਠਾ ਹੋਇਆ ਕਿ ਇਹ ਉਲਟੀ ਗੰਗਾ ਕਿੱਧਰ ਨੂੰ ਚੱਲਣ ਲੱਗ ਪਈ ਹੈ? ਦੀਵਾਨ ਦੀ ਸਮਾਪਤੀ ਤੇ ਪਿੰਡ ਦੇ ਬਜ਼ੁਰਗਾਂ ਤੇ ਮੇਰੀ ਧਰਮ-ਮਾਤਾ ਜੀ ਨੇ ਬਾਬਾ ਜੀ ਨੂੰ ਅਰਜ਼ ਕੀਤੀ ਕਿ "ਮਹਾਰਾਜ! ਜੇ ਕਿਤੇ ਸੋਹਣ ਸਿੰਘ ਸੁਧਰ ਜਾਵੇ ਤਾਂ ਸਮਝੋ ਸਾਰਾ ਪਿੰਡ ਹੀ ਸੁਧਰ ਗਿਆ।" ਬਾਬਾ ਜੀ ਨੇ ਸਭ ਨੂੰ ਧੀਰਜ ਦਿੱਤਾ।

"ਅਗਲੀ ਸਵੇਰ ਮੈਂ ਬਾਬਾ ਜੀ ਨੂੰ ਵਿਦਾ ਕਰਨ ਗਿਆ ਤਾਂ ਬਾਬਾ ਜੀ ਨੇ ਕਿਹਾ "ਪੁੱਤਰ ਇਹ ਨਾਂ ਸਮਝੀਂ ਕਿ ਮੈਂ ਤੈਨੂੰ ਸ਼ਰਾਬ ਪੀਣ ਜਾਂ ਮਾਸ ਖਾਣ ਤੋਂ ਜਾਂ ਹੋਰ ਕਿਸੇ ਆਦਤ ਤੋਂ ਰੋਕਾਂਗਾ। ਬੇਸ਼ੱਕ ਕਰਦਾ ਰਹੁ। ਪਰ ਕਦੇ-ਕਦੇ ਮਿਲਦਾ ਰਿਹਾ ਕਰ, ਹਾਂ, ਜੇ ਇਹਨਾਂ ਆਦਤਾਂ ਨੂੰ ਦਿਲੀ, ਨਫ਼ਰਤ ਹੋ ਜਾਣ ਕਰਕੇ ਛੱਡ ਦੇਵੇ ਤਾਂ ਠੀਕ ਹੈ

ਨਾਂ?" ਬਾਬਾ ਜੀ ਦੀ ਇਸ ਸਚਾਈ ਨੇ ਮੇਰੇ ਦਿਲ ਨੂੰ ਪ੍ਰਭਾਵਿਤ ਕੀਤਾ। ਜੇ ਉਹ ਸ਼ਰਾਬ ਵਗੈਰਾ ਛੱਡਣ ਲਈ ਕਹਿੰਦੇ ਤਾਂ ਸ਼ਾਇਦ ਮੇਰੇ ਤੇ ਇੰਨਾ ਅਸਰ ਨਾ ਹੁੰਦਾ।"[2]

ਇਸ ਤੋਂ ਹਫਤਾ ਕੁ ਬਾਅਦ ਬਾਬਾ ਜੀ ਫਿਰ ਭਕਨੇ ਆ ਕੇ ਸੋਹਣ ਸਿੰਘ ਨੂੰ ਮਿਲੇ ਅਤੇ ਉਸ ਨੂੰ ਇਕਾਂਤ ਵਿਚ ਲਿਜਾ ਕੇ ਸਮਝਾਇਆ ਕਿ ਜਿਸ ਰਸਤੇ ਤੇ ਉਹ ਚੱਲ ਰਿਹਾ ਹੈ, ਇਹ ਉਸ ਦੀ ਤਬਾਹੀ ਦਾ ਰਸਤਾ ਹੈ। ਸੋ ਦੂਸਰੇ ਦਿਨ ਉਹ ਸ਼ਰਾਬੀ ਦੋਸਤਾਂ ਦੀ ਜੰਡਲੀ ਵਿਚ ਨਾਂ ਗਏ। ਜਦੋਂ ਉਹ ਇਹਨਾਂ ਨੂੰ ਪੁੱਛਣ ਆਏ ਤਾਂ ਇਹਨਾਂ ਨੇ ਸ਼ਰਾਬ ਦੀ ਅੱਧੀ ਕੁ ਬਚੀ ਬੋਤਲ ਹੇਠਾਂ ਸੁੱਟ ਕੇ ਭੰਨ ਦਿੱਤੀ ਅਤੇ ਉਹਨਾਂ ਤੋਂ ਤੋੜ ਵਿਛੋੜਾ ਕਰ ਲਿਆ। ਬਰਕੀਆਂ ਕੋਹਰੀਆਂ (ਲਾਹੌਰ) ਦੇ ਜੱਗੂ ਬਾਹਮਣ ਨਾਮੀਂ ਪੁਲੀਸ ਤੋਂ ਮਫ਼ਰੂਰ ਡਾਕੂ ਨੇ ਜੋ ਇਹਨਾਂ ਕੋਲ ਆ ਕੇ ਰਹਿੰਦਾ ਸੀ, ਇਸ ਕਾਰਵਾਈ ਦੀ ਪਰਸੰਸਾ ਕਰਦਿਆਂ, ਇਸ ਫੈਸਲੇ ਤੇ ਡਟੇ ਰਹਿਣ ਲਈ ਕਿਹਾ। ਇਸ ਤਰ੍ਹਾਂ, ਉਹਨਾਂ ਦੇ ਨਵੇਂ ਜੀਵਨ ਦਾ ਆਰੰਭ ਹੋ ਗਿਆ। ਬਾਬਾ ਜੀ, ਬਾਬਾ ਕੇਸਰ ਜੀ ਬਾਰੇ ਲਿਖਦੇ ਹਨ ਕਿ ਉਹ ਨਾਮਧਾਰੀ ਲਹਿਰ ਦੇ ਫੈਸਲੇ ਅਨੁਸਾਰ ਅੰਗਰੇਜ਼ਾਂ ਦੇ ਮਾਲ ਅਤੇ ਉਹਨਾਂ ਦੀਆਂ ਸੰਸਥਾਵਾਂ ਦਾ ਆਪ ਵੀ ਪੂਰਾ ਬਾਈਕਾਟ ਕਰਦੇ ਸਨ ਅਤੇ ਲੋਕਾਂ ਤੋਂ ਵੀ ਕਰਾਉਂਦੇ ਸਨ। ਬਾਬਾ ਜੀ ਦੇ ਇਸ ਗ਼ੈਰ ਫ਼ਿਰਕੂ ਰੰਗ ਵਿਚ ਸੋਹਣ ਸਿੰਘ ਵੀ ਪੂਰੀ ਤਰ੍ਹਾਂ ਰੰਗੇ ਗਏ ਅਤੇ ਜੀਵਨ ਦੇ ਅਗਲੇ 13-14 ਸਾਲ, ਉਹਨਾਂ ਦੇ ਨਾਮਧਾਰੀ ਸੰਗਤ ਵਿਚ ਸ਼ਾਮਲ ਹੋ ਕੇ, ਸਰਗਰਮੀਆਂ ਕਰਦਿਆਂ ਬਤੀਤ ਹੋਏ। ਬਾਬਾ ਕੇਸਰ ਸਿੰਘ ਇਕ ਦਿਨ ਇਕ ਅਛੂਤ ਮੁੰਡੇ ਨੂੰ, ਜੋ ਪਸ਼ੂ ਚਰਾਉਂਦਾ ਬੁਖਾਰ ਨਾਲ ਬੇਹੋਸ਼ ਹੋ ਗਿਆ ਸੀ, ਆਪਣੇ ਕੰਧਾੜੇ ਚੁੱਕ ਕੇ ਘਰ ਲਿਆਏ ਸਨ। ਜਦੋਂ ਉਹਨਾਂ ਨੂੰ ਘਰ ਵਾਲਿਆਂ ਨੇ ਕਿਹਾ ਕਿ ਇਸ਼ਨਾਨ ਕਰ ਕੇ ਕੱਪੜੇ ਬਦਲ ਲਵੋ, ਭਿੱਟੇ ਗਏ ਹੋ ਤਾਂ ਉਹਨਾਂ ਕਿਹਾ ਸੀ ਕਿ ਕੋਈ ਲੋੜ ਨਹੀਂ ਬੀਮਾਰ ਬੱਚੇ ਨੂੰ ਚੁੱਕਣ ਨਾਲ ਮੈਂ ਪਵਿੱਤਰ ਹੋ ਗਿਆ ਹਾਂ।

ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਜ਼ਿਲ੍ਹੇ ਦੇ ਸਾਰੇ ਸਾਧੂ ਸੰਤਾਂ, ਡੇਰੇਦਾਰਾਂ ਨੂੰ ਆਪਣੇ ਪਾਸ ਆਉਣ ਲਈ ਕਿਹਾ। ਬਾਬਾ ਜੀ ਨਾਂ ਗਏ। ਇਕ ਦਿਨ ਉਹ ਆਪ ਬਾਬਾ ਜੀ ਦੇ ਡੇਰੇ ਤਾਂ ਪੁੱਜ ਗਿਆ, ਤਹਿਸੀਲਦਾਰ ਤੇ ਹੋਰ ਮਾਮਲੇ ਫੈਲੇ ਸਣੇ। ਉਸ ਬਾਬਾ ਜੀ ਨੂੰ ਕਿਹਾ ਕਿ ਉਹ ਉਸ ਨੂੰ ਮਿਲਣ ਕਿਉਂ ਨਹੀਂ ਆਏ। ਬਾਬਾ ਜੀ ਨੇ ਕਿਹਾ-"ਸਾਨੂੰ ਤੁਹਾਡੇ ਗੋਚਰਾ ਕੋਈ ਕੰਮ ਨਹੀਂ ਸੀ, "ਫਿਰ ਉਸ ਕਿਹਾ ਕਿ ਮੈਂ ਤੁਹਾਡੇ ਪੁੱਤਰਾਂ ਨੂੰ ਜੇ ਚਾਹੋ ਤਾਂ ਕੁਝ ਮੁਰੱਬੇ ਜ਼ਮੀਨ ਦੇ ਸਕਦਾ ਹਾਂ, ਬਾਬਾ ਜੀ ਨੇ ਕਿਹਾ ਸੀ ਕਿ ਮੇਰੇ ਲੜਕਿਆਂ ਦਾ ਫ਼ਿਕਰ ਨਾਂ ਕਰੋ, ਜ਼ਮੀਨ ਉਹਨਾਂ ਨੂੰ ਦਿਉ ਜੋ ਬੇਜ਼ਮੀਨ ਹਨ। ਬਾਬਾ ਜੀ ਆਪਣੇ ਬਾਈਕਾਟ ਤੇ ਡਟੇ ਹੋਏ ਸਨ। ਉਹ ਨਮਕ ਨਹੀਂ ਖਾਂਦੇ ਸਨ ਅਤੇ ਉਹਨਾਂ ਦੇ ਅਸਰ ਹੇਠ ਸੋਹਣ ਸਿੰਘ ਭਕਨਾ ਹੋਰਾਂ ਵੀ ਬਾਰਾਂ ਸਾਲ ਲੂਣ ਨਹੀਂ ਖਾਧਾ ਸੀ। ਸੰਨ 1896-97 ਦੀ ਪਲੇਗ ਸਮੇਂ ਘਰਾਂ ਦੇ ਘਰ ਖਾਲੀ ਹੋ ਗਏ। ਬਾਬਾ ਜੀ ਦੇ ਪਰਵਾਰ ਦੀਆਂ ਸਭ ਔਰਤਾਂ ਪਲੇਗ ਨਾਲ ਮਰ ਗਈਆਂ ਸਨ। ਉਹਨਾਂ ਦੀ ਇਕ ਪੋਤਰੀ ਹੀ ਬਚੀ ਸੀ ਜਿਸ ਨੂੰ ਬਾਬਾ ਸੋਹਣ ਸਿੰਘ ਦੀ ਧਰਮ ਪਤਨੀ ਨੇ ਹੀ ਪਾਲਿਆ ਸੀ। ਬਾਬਾ ਭਕਨਾ ਲਿਖਦੇ ਹਨ-"ਜਿਸ ਦਿਨ ਬਾਬਾ (ਕੇਸਰ) ਜੀ ਦੇ ਘਰ ਰੋਟੀ ਪਕਾਉਣ ਵਾਲੀ ਕੋਈ ਇਸਤਰੀ ਨਾ ਰਹੀ, ਉਸ ਦਿਨ ਵੀ ਮੈਂ ਬਾਬਾ ਜੀ ਨੂੰ ਸਦਾ ਵਾਂਗ ਖੁਸ਼ ਵੇਖਿਆ। ਮੇਰੇ ਤੇ ਬਹੁਤ ਪ੍ਰਭਾਵ ਪਿਆ ਕਿ ਸੱਚ ਮੁੱਚ ਹੀ ਇਹ ਉਹੀ ਮਹਾਪੁਰਸ਼ ਹਨ, ਜਿਨ੍ਹਾਂ ਦੀ ਉਪਮਾ ਗੁਰੂ ਗਰੰਥ ਸਾਹਿਬ ਵਿਚ ਕੀਤੀ ਗਈ ਹੈ।

ਹਰਖ ਸੋਗ ਤੇ ਰਹੇ ਅਤੀਤਾ
ਜੋਗੀ ਤਾਹਿ ਬਖਾਨੋ ॥੧॥

"ਅੱਜ ਮੈਂ ਜੋ ਜ਼ਿੰਦਗੀ ਭੋਗ ਰਿਹਾ ਹਾਂ, ਇਹ ਉਹਨਾਂ ਹੀ ਮਹਾਪੁਰਸ਼ਾਂ ਦੀ ਕ੍ਰਿਪਾ ਹੈ। ਨਹੀਂ ਤਾਂ ਦੋਸਤੀ ਦੇ ਲਿਬਾਸ ਵਿਚ ਦੁਸ਼ਮਣ ਛੇਤੀ ਹੀ ਮੇਰੀ ਜ਼ਿੰਦਗੀ ਖ਼ਤਮ ਕਰ ਦੇਂਦੇ।"

"ਬਾਬਾ ਜੀ ਦੇ ਹੁਕਮ ਅਨੁਸਾਰ ਹੋਲੇ ਦਾ ਤਿਉਹਾਰ ਗੈਰ ਮਜ਼ਹਬੀ ਢੰਗ ਨਾਲ ਭਕਨੇ ਵਿਚ ਮਨਾਇਆ ਜਾਂਦਾ ਸੀ। ਇਸ ਵਿਚ ਹਰ ਮਜ਼ਹਬ ਦੇ ਅਧਿਆਤਮਵਾਦੀ ਤੇ ਏਕਤਾ ਦੇ ਉਪਾਸਕ ਮਨੁੱਖੀ ਸ਼ੁਭ ਗੁਣਾਂ ਦਾ ਪਰਚਾਰ ਕਰਦੇ ਸਨ। ਇਹਨਾਂ ਹੋਲਿਆ ਦਾ ਭਾਰ ਜ਼ਿਆਦਾਤਰ ਮੈਂ ਹੀ ਚੱਕਦਾ ਰਿਹਾ। ਖ਼ਰਚ ਹੁੰਦਿਆ ਹੁੰਦਿਆਂ ਸਾਰੀ ਜ਼ਮੀਨ ਗਹਿਣੇ ਪੈ ਗਈ। ਬਲਕਿ ਇਸ ਤੋਂ ਇਲਾਵਾ 3000 ਰੁਪਏ ਹੱਥ ਉਧਾਰ ਵੀ ਹੋ ਗਏ। ਦੁਕਾਨਾਂ ਤੋਂ ਉਧਾਰ ਮਿਲਣਾ ਵੀ ਬੰਦ ਹੋ ਗਿਆ। ਪਰ ਸੰਗਤ ਦਾ ਪ੍ਰਵਾਹ ਉਸੇ ਤਰ੍ਹਾਂ ਹੀ ਚੱਲਦਾ ਰਿਹਾ। ਜਦ ਆਰਥਿਕ ਹਾਲਤ ਕਮਜ਼ੋਰ ਹੋ ਗਈ ਤਾਂ ਆਤਮਕ ਸ਼ਾਂਤੀ ਵੀ ਜਵਾਬ ਦੇਣ ਲੱਗੀ, ਤਦ ਮੈਂ ਇਕ ਦੋਸਤ ਰਾਹੀਂ ਅਮਰੀਕਾ ਤੋਂ ਪਤਾ ਕੀਤਾ। ਅਮਰੀਕਾ ਵਾਲੇ ਮਿੱਤਰ ਨੇ ਭਰੋਸਾ ਦਿਵਾਇਆ ਕਿ ਜੇ ਆਉਣਾ ਚਾਹੋ ਤਾਂ ਆ ਜਾਉਂ, ਮੈਂ ਤੁਹਾਡੀ ਹਰ ਤਰ੍ਹਾਂ ਨਾਲ ਮਦਦ ਕਰਾਂਗਾ।"[3]

ਭਾਈ ਸੰਤੋਖ ਸਿੰਘ ਬਾਹੋਵਾਲ, ਸਮਕਾਲੀ ਕੂਕਾ ਇਤਿਹਾਸ ਲੇਖਕ ਲਿਖਦੇ ਹਨ ਕਿ ਗੁਰੂ ਹਰੀ ਸਿੰਘ ਜੀ ਨੇ 1904 ਈ. ਦੀ ਵੈਸਾਖੀ ਅੰਮ੍ਰਿਤਸਰ ਸ਼ਹਿਰ ਵਿਖੇ ਮਨਾਈ। ਜਿੱਥੇ ਬਹੁਤ ਸਾਰੀ ਨਾਮਧਾਰੀ ਸੰਗਤ ਜੁੜੀ ਸੀ। (ਬਾਬਾ ਕੇਸਰ ਸਿੰਘ ਉਰਫ) "ਕੇਸਰ ਕਿੱਲੀ ਕਾ ਸੇਵਕ ਸੋਹਣ ਸਿੰਘ ਗੁਰੂ ਜੀ ਕੋ ਭਕਨੇ ਲੈ ਗਿਆ।"[4]

ਸੋਹਣ ਸਿੰਘ ਭਕਨਾ, ਬਾਬਾ ਕੇਸਰ ਜੀ ਦੀ ਸੰਗਤ ਵਿਚ

ਆ ਕੇ, ਦਸ ਸਾਲ ਦੇ ਲੱਗਪਗ 1896 ਤੋਂ ਬਾਅਦ ਗੁਰੂ ਹਰੀ ਸਿੰਘ ਜੀ ਦੇ ਇਕੱਲਿਆਂ ਜਾਂ ਬਾਬਾ ਜੀ ਨਾਲ ਕੋਈ 20 ਵਾਰ ਦਰਸ਼ਨ ਕਰ ਚੁੱਕੇ ਸਨ। ਬਾਬਾ ਸੋਹਣ ਸਿੰਘ ਹੋਰਾਂ ਦੇ ਦੱਸਣ ਮੁਤਾਬਿਕ, ਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਨੂੰ ਵੈਰਾਗੀ ਹਾਲਤ ਵਿਚ ਹੰਡਾਇਆ ਸੀ, ਜਿਸ ਕਾਰਨ ਕਈ ਵੇਰ ਨੈਣ ਵੀ ਵੈਰਾਗੇ ਰਹਿੰਦੇ। ਆਖਰੀ ਤਿੰਨ ਸਾਲਾਂ ਵਿਚ ਗੁਰੂ ਜੀ ਨੂੰ ਨੇਤਰਾਂ ਦੀ ਤਕਲੀਫ ਹੁੰਦੀ ਰਹੀ ਸੀ। ਬਾਬਾ ਕੇਸਰ ਕਿੱਲੀ, ਭਾਈ ਹਰਨਾਮ ਸਿੰਘ ਜੀ ਰਾਗੀ ਚਵਿੰਡਾ ਅਤੇ ਬਾਬਾ ਸੋਹਣ ਸਿੰਘ ਇਕ ਵੇਰ ਤਿੰਨੇ ਇਕੱਠੇ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਗਏ ਸਨ। ਬਾਬਾ ਭਕਨਾ ਮੁਤਾਬਿਕ ਗੁਰੂ ਹਰੀ ਸਿੰਘ ਜੀ "ਬੜੇ ਸ਼ਾਂਤ ਅਤੇ ਗੰਭੀਰ ਸੁਭਾਉ ਵਾਲੇ। ਡਾਢਾ ਪਿਆਰ ਕਰਨ ਵਾਲੇ। ਸਤਿਗੁਰੂ ਪ੍ਰਤਾਪ ਸਿੰਘ ਜੀ ਵਾਂਗ ਉਹਨਾਂ ਦੇ ਚਿਹਰੇ ਤੇ ਮਾਤਾ ਦੇ ਦਾਗ਼ ਉਘੜੇ ਹੋਏ ਨਹੀਂ ਸਨ। ਕੱਦ ਅਤੇ ਸਰੀਰ ਦਰਮਿਆਨਾ ਸੀ। ਸਫੈਦ ਬਸਤਰ ਪਹਿਰਿਆ ਕਰਦੇ। ਸਤਿਗੁਰੂ ਰਾਮ ਸਿੰਘ ਜੀ ਵਾਂਗ ਹੀ ਉਹਨਾਂ ਸੰਗਤ ਨੂੰ ਇਕੱਤਰ ਰੱਖਿਆ ਅਤੇ ਲੰਗਰ ਚਲਾਇਆ।" ਬਾਬਾ ਜੀ ਕਹਿੰਦੇ ਹਨ ਕਿ "ਮੇਰਾ ਜੀਵਨ ਅਮਰੀਕਾ ਵਿਚ ਜਾਣ ਬਾਦ, ਗੁਰੂ ਰਾਮ ਸਿੰਘ ਜੀ ਵਾਲੇ ਆਦਰਸ਼-ਦੇਸ਼ ਨੂੰ ਸੁਤੰਤਰ ਕਰਾਉਣਾ, ਮਾਨਵ ਮਾਤਰ ਵਿਚ ਸ਼ਾਂਤੀ ਤੇ ਸਮਰਿਧੀ ਪੈਦਾ ਕਰਨਾ-ਨੂੰ ਪੂਰੀ ਤਰ੍ਹਾਂ ਸਮਰਪਿਤ ਹੋ ਗਿਆ।"

"ਸਾਰਾ ਜੀਵਨ ਹੀ ਜੱਦੋ ਜਹਿਦ ਵਿਚ ਲੱਗਿਆ ਰਿਹਾ ਹੈ। ਬਹੁਤ ਸਾਰੀਆਂ ਗੱਲਾਂ ਅੱਜ ਧਿਆਨ ਵਿਚ ਨਹੀਂ। ਪਰ ਇਕ ਬਚਨ ਤਾਂ ਉਨ੍ਹਾਂ ਦਾ ਮੇਰਾ ਪਰੇਰਣਾ ਸੂਤਰ ਹੈ। ਆਪ ਜੀ (ਗੁਰੂ ਹਰੀ ਸਿੰਘ ਜੀ) ਕਿਹਾ ਕਰਦੇ ਸਨ ਕਿ ਸਤਿਜੁਗ ਲੱਗ ਰਿਹਾ ਹੈ। ਕਲਿਜੁਗ ਦੀ ਸਫ ਵਲੇਟੀ ਜਾ ਰਹੀ ਹੈ। ਮੈਂ ਵੇਖ ਰਿਹਾ ਹਾਂ ਕਿ ਹੁਣ ਮਾਇਆ ਦਾ ਯੁੱਗ ਅੰਤਮ ਪੜਾਅ ਤੇ ਹੈ, ਰੱਬੀ ਯੁੱਗ, ਮਨੁੱਖ ਮਾਤਰ ਨੂੰ ਇੱਕੋ ਨੂਰ ਦਾ ਅੰਸ ਮੰਨਣ ਵਾਲਾ ਯੁੱਗ ਆ ਰਿਹਾ ਹੈ। ਅੱਜ ਭਾਵੇਂ ਹਾਲਾਤ ਹੋਰ ਹਨ। ਪਰ ਮੈਂ ਜੀਵਨ ਦੀ ਬੁਨਿਆਦੀ ਸੂਝ ਨਾਮਧਾਰੀ ਸੰਗਤ ਵਿੱਚੋਂ ਹੀ ਹਾਸਲ ਕੀਤੀ ਹੈ। ਉੱਚਾ ਸਦਾਚਾਰ, ਸਾਧ-ਸੰਗਤ ਦੀ ਸੇਵਾ, ਮਹਾਂ ਜੀਵਨ ਵਿਚ ਵਿਸ਼ਵਾਸ। ਇਨ੍ਹਾਂ ਤਿੰਨਾਂ ਗੱਲਾਂ ਨੂੰ ਘੁੱਟ ਕੇ ਫੜੀ ਰੱਖਣ ਨਾਲ ਮੈਨੂੰ ਹਰ ਤਰ੍ਹਾਂ ਮਾਨਸਿਕ ਤਸੱਲੀ ਹੈ। ਸਾਰਾ ਵਿਸ਼ਵ ਆਪਣਾ ਹੀ ਜਾਪਦਾ ਹੈ। ਜੇ ਵੀਅਤਨਾਮ ਵਿਚ ਨਿਹੱਥਿਆਂ ਲੋਕਾਂ ਅਤੇ ਮਾਸੂਮ ਬੱਚਿਆਂ ਤੇ ਅਮਰੀਕੀ ਬੰਬ ਵਰ੍ਹਦੇ ਹਨ ਤਾਂ ਮੇਰੀ ਆਤਮਾ ਏਥੇ ਕਲਵਲ ਹੋ ਉਠਦੀ ਹੈ। ਜੇ ਅਮਰੀਕੀ ਜੰਗਬਾਜ਼ ਜੋਰ ਜਬਰੀ ਮੁਦਾਖ਼ਲਤ ਕਰਕੇ ਵੀਅਤਨਾਮ ਦਾ ਜੀਵਨ ਬਰਬਾਦ ਕਰਦੇ ਹਨ ਤਾਂ ਉਹ ਵੀ ਵਿਗੜੇ ਹੋਏ ਤੇ ਮੂਰਖ ਬੱਚੇ ਆਪਣੇ ਹੀ ਲੱਗਦੇ ਹਨ, ਇਕਨਾਂ ਵਾਸਤੇ ਤਰਸ ਆਉਂਦੇ ਹੈ ਦੂਜਿਆਂ ਵਾਸਤੇ ਗੁੱਸਾ। ਪਰ ਮਹਾਂ ਜੀਵਨ ਦਾ ਭਾਗ ਹੋਣ ਕਰਕੇ ਉਨ੍ਹਾਂ ਦੀ ਬਣਤਰ ਤਾਂ ਇਕੋ ਲਹੂ ਮਿੱਟੀ ਦੀ ਹੈ।........"

"ਮਹਾਂ ਜੀਵਨ ਦੀ ਦ੍ਰਿਸ਼ਟੀ ਮੈਂ ਨਾਮਧਾਰੀ ਸੰਗਤ ਪਾਸੋਂ ਹੀ ਪ੍ਰਾਪਤ ਕੀਤੀ ਹੈ।...ਨਾਮਧਾਰੀਆਂ ਦੇ ਹੋਲੇ ਅਤੇ ਮੇਲੇ ਹੀ ਐਸੇ ਇਕੱਠ ਸਨ, ਜਿਨ੍ਹਾਂ ਤੇ ਹਰ ਧਰਮ ਤੇ ਹਰ ਰਾਇ ਦੇ ਲੋਕੀਂ ਮੰਡਨ ਰੂਪ ਵਿਚ ਆਪਣੇ ਵਿਚਾਰ ਦੱਸ ਸਕਦੇ ਸਨ।"[5]

ਆਰਥਿਕ ਮੰਦਹਾਲੀ ਵਿੱਚ ਜਦੋਂ ਸੋਹਣ ਸਿੰਘ ਗੁਜ਼ਰ ਰਹੇ ਸਨ ਤਾਂ ਸੰਤ ਕੇਸਰ ਸਿੰਘ ਮੁਹਾਵਾ ਦੇ ਇਕ ਪੈਰੋਕਾਰ ਸੇਠ ਨੇ ਪੇਸ਼ਕਸ਼ ਕੀਤੀ ਕਿ ਜੇ ਸੋਹਣ ਸਿੰਘ ਹੁਣ ਤੱਕ ਦਾ ਆਪਣਾ ਸਾਰਾ 'ਪੁੰਨ-ਦਾਨ' ਮੈਨੂੰ ਦੇ ਦੇਵੇ ਤਾਂ ਮੈਂ ਉਸ ਦਾ ਸਾਰਾ ਕਰਜ਼ਾ ਲਾਹ ਦਿਆਂਗਾ। ਇਕ ਇਸਾਈ ਪਾਦਰੀ ਜੋ ਆਪ ਦਾ ਮਿੱਤਰ ਸੀ, ਉਸ ਨੇ ਕਿਹਾ ਕਿ ਬੇਸ਼ੱਕ ਦਾੜ੍ਹੀ ਕੇਸ ਰੱਖੋ ਪਰ ਦਿਲੋਂ ਇਸਾਈ ਹੋ ਜਾਵੋ ਮੈਂ ਤੁਹਾਡੇ ਕਰਜ਼ੇ ਤੇ ਹੋਰ ਖ਼ਰਚਿਆਂ ਦਾ ਪਰਬੰਧ ਕਰ ਦਿਆਂਗਾ। ਬਾਬਾ ਜੀ ਨੇ ਦੋਵੇਂ ਪੇਸ਼ਕਸ਼ਾਂ ਠੁਕਰਾ ਕੇ, ਮੁਸੀਬਤਾਂ ਦਾ ਖਿੜ੍ਹੇ ਮੱਥੇ ਮੁਕਾਬਲਾ ਕਰਨ ਦਾ ਅਹਿਦ ਕੀਤਾ।

ਬਾਬਾ ਜੀ ਲਿਖਦੇ ਹਨ ਕਿ 65 ਏਕੜ ਵਿੱਚੋਂ ਜਦੋਂ ਸਿਰਫ ਢਾਈ ਏਕੜ ਜ਼ਮੀਨ ਹੀ ਬਚੀ ਸੀ ਤਾਂ ਉਹਨਾਂ 3 ਫਰਵਰੀ 1909 ਨੂੰ ਘਰੋਂ ਅਮਰੀਕਾ ਜਾਣ ਦਾ ਰੁਖ ਕੀਤਾ। ਘਰ ਵਿਚ ਉਹਨਾਂ ਦੀਆਂ ਦੋਹਾਂ ਮਾਤਾਵਾਂ ਦੀ ਹਾਲਤ ਬਹੁਤ ਮਾੜੀ ਸੀ ਕਿ ਇਕਲਾਪਾ ਕਿਵੇਂ ਕੱਟਣਗੀਆਂ।

ਦੁਭਾਸ਼ੀਏ ਦੇ ਤੌਰ 'ਤੇ ਇਮੀਗਰੇਸ਼ਨ ਮਹਿਕਮਾ, ਅਮਰੀਕਾ, ਵਿਚ ਮਿਲੇ ਬਾਬੂ ਹਰਨਾਮ ਸਿੰਘ ਕਾਹਰੀ ਸਾਹਰੀ, ਬਾਬਾ ਜੀ ਦੇ ਅਮਰੀਕਾ ਵਿਚ ਚੰਗੇ ਮਿੱਤਰ ਸਨ। ਉਹਨਾਂ ਨੂੰ ਬਾਬਾ ਜੀ ਨੇ 1906-07 ਦੇ ਬਾਰਾਂ ਵਿਚ ਚੱਲੇ ਜ਼ਮੀਨੀ ਅੰਦੋਲਨ ਵਿਚ ਆਪਣੇ ਨਿਭਾਏ ਯੋਗਦਾਨ ਬਾਰੇ ਅਤੇ ਸੂਫੀ ਅੰਬਾ ਪ੍ਰਸਾਦ ਅਤੇ ਸ੍. ਅਜੀਤ ਸਿੰਘ (ਚਾਚਾ ਸ਼ਹੀਦ ਭਗਤ ਸਿੰਘ) ਹੋਰਾਂ ਦੀ ਅਗੁਆਈ ਅਤੇ ਦ੍ਰਿੜਤਾ ਬਾਰੇ ਦੱਸਿਆ।

ਬਾਬਾ ਜੀ ਸਿਆਟਲ ਤੋਂ ਉਰੇਗਨ ਸਟੇਟ, ਪੋਰਟਲੈਂਡ ਵੱਲ ਜਾ ਕੇ ਪੋਰਟਲੈਂਡ ਤੋਂ ਤਿੰਨ ਮੀਲ ਦੂਰ ਕੋਲੰਬੀਆ ਦਰਿਆ ਦੇ ਕੰਢੇ ਲੱਕੜੀ ਦੀ ਬਣੀ ਨਵੀਂ, ਮਨਾਰਕ ਨਾਂ ਦੀ ਮਿਲ ਵਿਚ ਕੰਮ ਤੇ ਲੱਗ ਗਏ। ਕੰਮ ਭਾਰਾ ਸੀ। ਪਹਿਲਾ ਇਤਨਾ ਕੰਮ ਕੀਤਾ ਨਹੀਂ ਸੀ। ਇਕ ਹਫਤਾ ਆਪ ਨੇ ਅੱਧਾ ਦਿਨ ਕੰਮ ਕੀਤਾ ਅਤੇ ਫਿਰ ਲਗਾਤਾਰ ਦਸ ਘੰਟੇ ਕੰਮ ਕਰਨ ਲੱਗ ਪਏ। ਇਹਨਾਂ 10 ਘੰਟਿਆਂ ਦੀ ਦਿਹਾੜੀ ਤੋਂ ਇਲਾਵਾ ਹੁਣ ਉਹ ਦੋ ਘੰਟੇ ਓਵਰ

ਟਾਈਮ ਵੀ ਲਾਉਣ ਲੱਗ ਪਏ। ਬਾਬਾ ਜੀ ਦੇ ਸ਼ਬਦਾਂ ਵਿਚ- "ਅਮਰੀਕਾ ਦੀ ਮਿਹਨਤਕਸ਼ ਜ਼ਿੰਦਗੀ ਨੇ ਮੇਰੀ ਹਰਾਮਖੋਰ ਜ਼ਿੰਦਗੀ ਦਾ ਖ਼ਾਤਮਾ ਕਰ ਦਿੱਤਾ।"

ਕਿਉਂਕਿ ਵਿਦੇਸ਼ੀ ਮਜ਼ਦੂਰ, ਅਮਰੀਕਨ ਮਜ਼ਦੂਰਾਂ ਤੋਂ ਘੱਟ ਤਨਖਾਹ ਤੇ ਵੀ ਕੰਮ ਤੇ ਲੱਗ ਜਾਂਦੇ ਸਨ ਇਸ ਲਈ ਅਮਰੀਕੀ ਮਜ਼ਦੂਰਾਂ ਦਾ ਇਹਨਾਂ ਵਿਦੇਸ਼ੀ ਮਜ਼ਦੂਰਾਂ ਨਾਲ ਟਕਰਾਅ ਆਉਣਾ ਕੁਦਰਤੀ ਸੀ। ਹਿੰਦੀ ਮਜ਼ਦੂਰਾਂ 'ਤੇ ਅਮਰੀਕੀ ਮਜ਼ਦੂਰਾਂ ਵੱਲੋਂ 5-6 ਥਾਵਾਂ ਤੇ ਹਮਲੇ ਕਰਕੇ ਉਹਨਾਂ ਨੂੰ ਮਾਰਿਆ ਕੁੱਟਿਆ ਗਿਆ। ਉਹਨਾਂ ਦਾ ਸਾਮਾਨ ਵੀ ਲੁੱਟ ਲਿਆ। ਅਮਰੀਕਾ ਵਿਚ ਸਥਿਤ ਅੰਗਰੇਜ਼ੀ ਕੌਂਸਲਰ ਨੇ ਹਿੰਦੀ ਮਜ਼ਦੂਰਾਂ ਲਈ ਕੁਝ ਨਾ ਕੀਤਾ। ਪਰ ਜਦੋਂ ਅਮਰੀਕਨ ਮਜ਼ਦੂਰਾਂ ਨੇ ਜਾਪਾਨੀ ਮਜ਼ਦੂਰਾਂ ਤੇ ਹਮਲਾ ਕੀਤਾ ਤਾਂ ਉਹਨਾਂ ਦੀ ਸਰਕਾਰ ਨੇ ਫੌਰੀ ਕਾਰਵਾਈ ਕਰਦਿਆਂ, ਨੁਕਸਾਨ ਦਾ ਹਰਜਾਨਾ ਭਰਵਾਇਆ ਤੇ ਅੱਗੋਂ ਲਈ ਸੁਰੱਖਿਆ ਦੀ ਜ਼ਾਮਨੀ ਵੀ ਲਈ। ਹਿੰਦੀ ਮਜ਼ਦੂਰਾਂ ਨੂੰ ਆਪਣੀ ਬੇਚਾਰਗੀ ਦਾ ਇਹੋ ਅਹਿਸਾਸ ਹੋਇਆ ਕਿ ਉਹ ਗ਼ੁਲਾਮ ਦੇਸ਼ ਦੇ ਬਸ਼ਿੰਦੇ ਹਨ। ਸੋਹਣ ਸਿੰਘ ਭਕਨਾ, ਪ੍ਰੋ. ਤੇਜਾ ਸਿੰਘ (ਬਾਅਦ ਵਿਚ ਸੰਤ ਤੇਜਾ ਸਿੰਘ ਮਸਤੂਆਣਾ) ਨਾਲ ਇਕ ਅਮਰੀਕਨ ਹੋਟਲ ਵਿਚ ਖਾਣਾ ਖਾਣ ਗਏ ਪਰ ਉਹਨਾਂ ਨਾਂਹ ਕਰ ਦਿੱਤੀ। ਅਖੀਰ ਇਕ ਜਪਾਨੀ ਹੋਟਲ ਤੋਂ ਖਾ ਕੇ ਆਏ। ਇਕ ਵੇਰ ਸੋਹਣ ਸਿੰਘ ਹੋਰਾਂ ਦੀ ਮਿੱਲ ਦਾ ਕੰਮ ਰੁਕ ਗਿਆ। ਉਹ ਕਿਸੇ ਹੋਰ ਮਿੱਲ ਵਿਚ ਕੰਮ ਪੁੱਛਣ ਗਏ। ਮਿੱਲ ਮਾਲਕ ਨੇ ਉਹਨਾਂ ਦੀ ਅਣਖ ਨੂੰ ਵੰਗਾਰਨ ਲਈ ਪੁੱਛਿਆ ਸੀ ਕਿ ਤੁਹਾਡੀ ਗਿਣਤੀ ਕਿਤਨੀ ਹੈ। ਇਹ ਜਾਣ ਕੇ ਕਿ ਤੀਹ ਕਰੋੜ ਹੈ ਉਸ ਪੁੱਛਿਆ ਸੀ ਕਿ ਅੰਗਰੇਜ਼ ਹਿੰਦੁਸਤਾਨ ਵਿਚ ਕਿਤਨੇ ਹਨ? ਅੰਗਰੇਜ਼ਾਂ ਦੀ ਮਾਮੂਲੀ ਗਿਣਤੀ ਤੇ ਉਸ ਨੇ ਕਿਹਾ ਸੀ ਕਿ ਤੁਸੀਂ ਭਾਰਤੀ, ਤੀਹ ਕਰੋੜ ਆਦਮੀ ਹੋ ਕਿ ਭੇਡਾਂ? ਜੇ ਆਦਮੀ ਹੋਵੇ ਤਾਂ ਫਿਰ ਗੁਲਾਮ ਰਹੋ?

ਬਾਬਾ ਭਕਨਾ ਅਨੁਸਾਰ ਅਮਰੀਕਾ ਜਾਣ ਵਾਲੇ ਪੰਜਾਬੀਆਂ ਵਿਚ ਲੱਗਪਗ ਚਾਲੀ ਫੀਸਦੀ ਸਾਬਕਾ ਫੌਜੀ ਸਨ। ਪੋਰਟਲੈਂਡ ਦੇ ਆਸ ਪਾਸ ਦੇ ਕਾਰਖਾਨਿਆਂ ਵਿਚ ਹਰ ਐਤਵਾਰ ਨੂੰ ਹਿੰਦੀ ਮਜ਼ਦੂਰ ਥਾਂ ਬਦਲ-ਬਦਲ ਕੇ ਮੀਟਿੰਗਾਂ ਕਰਨ ਅਤੇ ਅਮਰੀਕਾ ਵਿਚ ਆਪਣੀ ਸਥਿਤੀ ਤੇ ਚਰਚਾ ਕਰਨ ਲੱਗ ਪਏ। ਹਿੰਦੀਆਂ ਵਿਚ 1911 ਆਉਂਦਿਆਂ ਤੱਕ ਕਾਫੀ ਜਾਗ੍ਰਿਤੀ ਆ ਗਈ। ਅਮਰੀਕਾ ਵਿਚ ਹਿੰਦੀ ਹੋਰਨਾਂ ਦੇਸ਼ਾਂ ਦੇ ਮਜ਼ਦੂਰਾਂ ਨਾਲ ਮਿਲ ਕੇ ਕੰਮ ਕਰਦੇ ਸਨ। ਉਹਨਾਂ ਵਿਚ ਹੌਲੀ ਹੌਲੀ ਕੌਮਾਂਤਰੀਵਾਦ ਦੀ ਭਾਵਨਾ ਵੀ ਜੜ੍ਹਾਂ ਲਾਉਣ ਲੱਗ ਪਈ। ਕੈਨੇਡਾ ਵਿਚ ਹਿੰਦੀਆਂ ਨੂੰ ਆਪਣੇ ਅਧਿਕਾਰਾਂ ਲਈ ਕਾਨੂੰਨੀ ਲੜਾਈ ਲੜਨੀ ਪਈ। ਕੈਲੀਫੋਰਨੀਆ ਦੇ ਹਿੰਦੀਆਂ ਨੇ ਵਜ਼ੀਫੇ ਦੇ ਕੇ, ਭਾਰਤੀ ਵਿਦਿਆਰਥੀ ਅਮਰੀਕਾ ਮੰਗਵਾਏ ਤਾਂ ਜੁ ਉਹ ਪੜ੍ਹ ਲਿਖ ਕੇ ਦੇਸ਼ ਦੀ ਆਜ਼ਾਦੀ ਲਈ ਕੋਈ ਕੰਮ ਕਰਨ। ਪਰਵਾਸੀ ਹਿੰਦੀਆਂ ਵਿਚ ਉਸ ਸਮੇਂ ਕਿਸ਼ਨ ਜੀ ਵਰਮਾ, ਮੈਡਮ ਕਾਮਾ, ਲਾਲਾ ਹਰਦਿਆਲ, ਤਾਰਕ ਨਾਥ ਦਾਸ, ਸ੍ਰ. ਅਜੀਤ ਸਿੰਘ ਕਾਫੀ ਪ੍ਰਸਿੱਧ ਦੇਸ਼ ਭਗਤ ਸਨ ਪਰ ਇਹ ਕੋਈ ਲਹਿਰ ਖੜ੍ਹੀ ਕਰਨ ਵਿਚ ਸਫਲ ਨਹੀਂ ਹੋਏ। 1912 ਦੇ ਸ਼ੁਰੂ ਵਿਚ ਜੀ.ਡੀ. ਕੁਮਾਰ ਤੇ ਹਰਨਾਮ ਸਿੰਘ ਕਾਹਰੀ ਸਾਹਰੀ ਪੋਰਟਲੈਂਡ ਆਏ। ਉਹਨਾਂ ਨੇ ਮਹਿਸੂਸ ਕੀਤਾ ਕਿ ਪੋਰਟਲੈਂਡ ਵਾਲੇ ਹਿੰਦੀ ਮਜ਼ਦੂਰ ਕਿਸੇ ਸੁਧਾਰਵਾਦੀ ਪ੍ਰੋਗਰਾਮ ਵਿਚ ਰੁਚੀ ਨਹੀਂ ਰੱਖਦੇ। ਇਸ ਲਈ "ਹਿੰਦੁਸਤਾਨ ਐਸੋਸੀਏਸ਼ਨ ਆਫ ਪੈਸੀਫਿਕ ਕਾਸਟ" ਨਾਂ ਦੀ ਇਕ ਇਨਕਲਾਬੀ ਜਥੇਬੰਦੀ ਬਣਾਈ ਗਈ। ਇਸ ਦੇ ਪਰਧਾਨ ਸੋਹਣ ਸਿੰਘ ਭਕਨਾ ਅਤੇ ਊਧਮ ਸਿੰਘ ਕਸੇਲ ਦੀ ਪਹਿਲ ਕਦਮੀ ਤੇ ਆਸਟਰੀਆ ਮਿਲ (ਵਾਸ਼ਿੰਗਟਨ ਸਟੇਟ) ਵਿਚ ਵੀ ਹਿੰਦੀ ਐਸੋਸੀਏਸ਼ਨ ਦੀ ਸ਼ਾਖਾ ਦਾ ਗਠਨ ਹੋ ਗਿਆ। ਕਰਤਾਰ ਸਿੰਘ ਸਰਾਭਾ ਵੀ ਉਸ ਦੇ ਪਿੰਡ ਦੇ ਰੁਲੀਆ ਸਿੰਘ ਕੋਲ ਆਇਆ ਹੋਇਆ ਸੀ ਜੋ ਇੱਥੇ ਕੰਮ ਕਰਦਾ ਸੀ। ਲਾਲਾ ਠਾਕੁਰ ਦਾਸ ਧੂਰੀ ਜੋ ਸੇਂਟ ਜ਼ੋਨ ਕਾਰਖਾਨੇ ਵਿਚ ਪੰਡਿਤ ਕਾਸ਼ੀ ਰਾਮ ਪਾਸ ਕੈਲੀਫੋਰਨੀਆ ਤੋਂ ਆਏ ਸਨ ਉਹਨਾਂ ਦੇ ਸੁਝਾਅ ਤੇ ਲਾਲਾ ਹਰਦਿਆਲ ਨੂੰ ਪੋਰਟਲੈਂਡ ਆ ਕੇ, ਦਫਤਰ ਤੇ ਅਖ਼ਬਾਰ ਦਾ ਕੰਮ ਸੰਭਾਲਣ ਲਈ ਕਿਹਾ।

ਮਾਰਚ 1913 ਦੇ ਦੂਜੇ ਹਫਤੇ ਭਾਈ ਪਰਮਾਨੰਦ (ਲਾਹੌਰ) ਅਤੇ ਲਾਲਾ ਹਰਦਿਆਲ ਇਥੇ ਆ ਗਏ। ਆਲੇ ਦੁਆਲੇ ਦੇ ਕਾਰਖਾਨਿਆ ਦੇ ਹਿੰਦੀ ਮਜ਼ਦੂਰਾਂ ਦਾ ਵੱਡਾ ਇਕੱਠ ਹੋ ਗਿਆ। ਪਹਿਲੇ ਨਾਂ ਵਿਚ 'ਹਿੰਦੁਸਤਾਨ' ਦੀ ਬਜਾਏ ਹੁਣ "ਹਿੰਦੀ ਐਸੋਸੀਏਸ਼ਨ ਆਫ ਪੈਸੀਫਿਕ ਕਾਸਟ" ਜਥੇਬੰਦੀ ਦਾ ਨਾਮ ਰੱਖਿਆ ਗਿਆ। ਪਾਰਟੀ ਦਾ ਨਿਸ਼ਾਨਾ ਹਥਿਆਰਬੰਦ ਇਨਕਲਾਬ ਰਾਹੀਂ ਦੇਸ਼ ਆਜ਼ਾਦ ਕਰਾ ਕੇ, ਸਭ ਦੀ ਆਜ਼ਾਦੀ ਤੇ ਬਰਾਬਰੀ ਤੇ ਆਧਾਰਿਤ ਲੋਕ ਰਾਜ ਕਾਇਮ ਕਰਨਾ ਸੀ। ਭਾਰਤੀ ਜ਼ੁਬਾਨਾਂ ਵਿਚ, 1857 ਦੇ ਪਹਿਲੇ ਸੁਤੰਤਰਤਾ ਸੰਗਰਾਮ ਜਿਸ ਨੂੰ ਅੰਗਰੇਜ਼ ਗ਼ਦਰ ਕਹਿ ਕੇ ਭੰਡਦੇ ਸਨ, ਗ਼ਦਰ ਨਾਂ ਦਾ ਅਖ਼ਬਾਰ ਹਰ ਹਫ਼ਤੇ ਛਾਪਣ ਦਾ ਫੈਸਲਾ ਕੀਤਾ। ਪਾਰਟੀ ਦਾ ਦਫਤਰ ਸਾਨ ਫਰਾਂਸਿਸਕੋ (ਕੈਲੀਫੋਰਨੀਆ) ਵਿਚ ਅਤੇ ਜਥੇਬੰਦੀ ਦੀ ਚੋਣ ਹਰ ਸਾਲ ਕਰਨ ਦਾ ਫੈਸਲਾ ਲਿਆ ਗਿਆ। ਹਰ ਇਕ ਕਾਰਖਾਨੇ ਜਾਂ ਖੇਤਾਂ ਵਿਚ ਕੰਮ ਕਰਨ ਵਾਲੇ ਹਿੰਦੀ ਮਜ਼ਦੂਰਾਂ ਦੀ ਇਕ ਸਥਾਨਕ ਕਮੇਟੀ ਚੁਣੀ ਜਾਂਦੀ ਸੀ ਜੋ ਉਪਰਲੀ ਇੰਤਜ਼ਾਮੀਆ ਕਮੇਟੀ ਨਾਲ ਸਬੰਧਿਤ ਸੀ। ਸਥਾਨਕ ਕਮੇਟੀਆਂ ਦੇ ਚੁਣੇ ਹੋਈ ਪ੍ਰਤੀਨਿਧੀ, ਕੇਂਦਰੀ ਕਮੇਟੀ ਦੀ ਚੋਣ ਕਰਨਗੇ। ਇਹ ਕਮੇਟੀ ਦਫਤਰ, ਅਖ਼ਬਾਰ ਤੇ ਖੁੱਲ੍ਹੇ ਕੰਮਾਂ ਨੂੰ ਚਲਾਏਗੀ। ਇੰਤਜ਼ਾਮੀਆ ਕਮੇਟੀ

ਆਪਣੇ ਖੁਫੀਆ ਕੰਮ ਲਈ ਤਿੰਨ ਮੈਂਬਰਾਂ ਦਾ ਕਮਿਸ਼ਨ ਚੁਣੇਗੀ। ਹਰ ਪਾਰਟੀ ਮੈਂਬਰ ਮਹੀਨੇ ਵਿਚ ਘੱਟੋ ਘੱਟ ਇਕ ਡਾਲਰ ਚੰਦਾ ਦੇਵੇਗਾ। ਪਾਰਟੀ ਦਾ ਕੋਈ ਵੀ ਸਿਪਾਹੀ ਦੁਨੀਆ ਦੇ ਕਿਸੇ ਵੀ ਕੋਨੇ ਵਿਚ ਹੋਵੇ ਜੇ ਉੱਥੇ ਆਜ਼ਾਦੀ ਦੀ ਲੜਾਈ ਜਾਰੀ ਹੋਵੇ ਤਾਂ ਉਹ ਗੁਲਾਮੀ ਹਟਾਉਣ ਲਈ ਉੱਥੇ ਵੀ ਜੱਦੋ ਜਹਿਦ ਕਰਕੇ, ਮਜ਼ਦੂਰ ਵਰਗ ਦੇ ਕੌਮਾਂਤਰੀ ਭਾਈਚਾਰੇ ਦਾ ਸਬੂਤ ਦੇਵੇਗਾ। ਪਾਰਟੀ ਦੇ ਦਫਤਰ, ਪ੍ਰੈਸ ਅਖ਼ਬਾਰ ਜਾਂ ਪਿੰਡਾਂ ਵਿਚ ਕੰਮ ਕਰਨ ਵਾਲੇ ਕਾਰਕੁੰਨਾਂ ਨੂੰ ਕੋਈ ਤਨਖਾਹ ਨਹੀਂ ਮਿਲੇਗੀ। ਬਰਾਬਰੀ ਦੇ ਆਧਾਰ ਤੇ ਰੋਟੀ ਕੱਪੜਾ ਹੀ ਪਾਰਟੀ ਦੇਵੇਗੀ। ਅਖ਼ਬਾਰ ਬਿਨਾਂ ਚੰਦਾ ਲਿਆ ਮੁਫ਼ਤ ਵੰਡਿਆ ਜਾਏਗਾ।

ਇਸ ਤਰ੍ਹਾਂ ਮਾਰਚ 1913 ਵਿਚ ਬਣੀ ਪਾਰਟੀ, ਜਿਸ ਨੂੰ ਗ਼ਦਰ ਅਖ਼ਬਾਰ ਕਾਰਨ ਗ਼ਦਰ ਪਾਰਟੀ ਕਿਹਾ ਜਾਣ ਲੱਗਾ। ਦੋ ਵੱਡੀਆਂ ਬਸਤੀਵਾਦ ਵਿਰੋਧੀ ਤਹਿਰੀਕਾਂ ਵਿਚ ਕੰਮ ਕਰ ਚੁੱਕੇ ਬਾਬਾ ਸੋਹਣ ਸਿੰਘ ਭਕਨਾ ਨੂੰ ਇਸ ਦਾ ਪਰਧਾਨ ਚੁਣਿਆ ਗਿਆ। ਮੀਤ ਪਰਧਾਨ ਭਾਈ ਕੇਸਰ ਸਿੰਘ ਠਠਗੜ੍ਹ, ਜਨਰਲ ਸਕੱਤਰ ਲਾਲਾ ਹਰਦਿਆਲ, ਸਹਿ ਸਕੱਤਰ ਠਾਕਰ ਦਾਸ ਧੂਰੀ ਅਤੇ ਖਜ਼ਾਨਚੀ ਪੰ. ਕਾਸ਼ੀ ਰਾਮ ਮੜੌਲੀ ਚੁਣੇ ਗਏ। 14 ਮੈਂਬਰਾਂ ਦੀ ਇੰਤਜ਼ਾਮੀਆਂ ਕਮੇਟੀ ਚੁਣੀ ਗਈ। ਸਾਰੀ ਚੋਣ ਸਰਬ ਸੰਮਤੀ ਨਾਲ ਹੋਈ। ਖੁਫੀਆ ਕਮਿਸ਼ਨ ਵਿਚ ਸੋਹਣ ਸਿੰਘ ਭਕਨਾ, ਲਾਲਾ ਹਰਦਿਆਲ ਤੇ ਕਾਸ਼ੀ ਰਾਮ ਹੋਰਾਂ ਨੂੰ ਲਿਆ ਗਿਆ। ਬਾਬਾ ਭਕਨਾ ਲਿਖਦੇ ਹਨ-"ਮੇਰਾ ਅਟੱਲ ਵਿਸ਼ਵਾਸ ਹੈ ਕਿ ਅਸਲੀ ਇਨਕਲਾਬੀ ਪਾਰਟੀਆਂ ਵਿਚ ਅਹੁਦੇਦਾਰਾਂ ਦੀ ਚੋਣ, ਗੁਣ ਕਰਮ ਦੇ ਹਿਸਾਬ ਨਾਲ ਅਤੇ ਕੁਰਬਾਨੀ ਦੀ ਭਾਵਨਾ ਦੇ ਆਧਾਰ ਤੇ ਹੁੰਦੀ ਹੈ।"

ਉਰੇਗਨ ਤੇ ਵਾਸ਼ਿੰਗਟਨ ਸਟੇਟ ਦੇ ਸਾਡੇ ਕਾਰਖਾਨਿਆਂ ਵਿਚ ਮੀਟਿੰਗਾਂ ਕਰਕੇ 21 ਅਪਰੈਲ 1913 ਨੂੰ ਇਕ ਵਿਸ਼ਾਲ ਮੀਟਿੰਗ ਲੱਕੜੀ ਦੇ ਕਾਰਖਾਨੇ ਆਸਟੋਰੀਆ ਮਿਲ ਵਿਚ ਹੋਈ। ਸੇਂਟ ਜੋਨ ਵਾਲੀ ਮੀਟਿੰਗ ਦੇ ਫੈਸਲੇ ਸਰਬਸੰਮਤੀ ਨਾਲ ਇੱਥੇ ਪਾਸ ਕਰ ਦਿੱਤੇ ਗਏ। ਹੇਠਲੀਆਂ ਕਮੇਟੀਆਂ ਦੇ ਜ਼ੋਰ ਦੇਣ ਤੇ ਅਖ਼ਬਾਰ 'ਗ਼ਦਰ' ਦਾ ਪਹਿਲਾ ਅੰਕ 1 ਨਵੰਬਰ 1913 ਨੂੰ ਕਰਤਾਰ ਸਿੰਘ ਸਰਾਭਾ ਨੇ ਹੱਥ ਨਾਲ ਗੇੜਨ ਵਾਲੀ ਪ੍ਰੈੱਸ 'ਤੇ ਰਘਬੀਰ ਦਿਆਲ (ਯੂ.ਪੀ.) ਦੀ ਸਹਾਇਤਾ ਨਾਲ ਕੱਢ ਕੇ ਇਕ ਦਫਤਰ, ਸਾਨ ਫਰਾਂਸਿਸਕੋ ਵਿਖੇ ਕਿਰਾਏ ਤੇ ਲੈ ਕੇ, ਉਸ ਦਾ ਨਾਮ 'ਯੁਗਾਂਤਰ ਆਸ਼ਰਮ' ਰੱਖ ਦਿੱਤਾ। ਗ਼ਦਰ ਅਖ਼ਬਾਰ ਦੇ ਪਹਿਲੇ ਸਫੇ ਤੇ ਇਹ ਲਿਖਿਆ ਹੁੰਦਾ ਸੀ।

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।

ਇਸ ਤੋਂ ਬਾਅਦ ਅੰਗਰੇਜ਼ੀ ਰਾਜ ਦੀ ਲੁੱਟ ਖਸੁੱਟ ਨੂੰ ਬਿਆਨ ਕਰਦਾ ਲੇਖ, ਅੰਕੜਿਆਂ ਸਹਿਤ ਦਿੱਤਾ ਜਾਂਦਾ। ਹਰਦਿਆਲ ਦੇ ਉਰਦੂ ਵਿਚ ਲਿਖੇ ਲੇਖ, ਪੰਜਾਬੀ ਵਿਚ ਕਰਤਾਰ ਸਿੰਘ ਸਰਾਭਾ ਉਲਥਾਂਉਂਦਾ ਸੀ। ਸਰਾਭਾ ਅਣਥੱਕ, ਮਿਹਨਤੀ ਅਤੇ ਫੁਰਤੀਲਾ ਸੀ। ਦਫਤਰ ਅਤੇ ਅਖ਼ਬਾਰ ਦੇ ਜ਼ਿਆਦਾ ਕੰਮ ਉਹ ਹੀ ਕਰਦਾ ਸੀ। ਹੋਰ ਦੇਸ਼ ਭਗਤਾਂ ਦੀਆਂ ਦਿਲ ਟੁੰਬਵੀਆਂ ਕਵਿਤਾਵਾਂ 'ਗ਼ਦਰ ਦੀ ਗੂੰਜ' ਦੇ ਅਨੁਵਾਨ ਹੇਠ ਛਪਦੀਆਂ। ਤਿੰਨ ਚਾਰ ਅੰਕ ਨਿਕਲਣ ਬਾਦ ਹੀ 'ਗ਼ਦਰ' ਅਖ਼ਬਾਰ ਦੀ ਧੁੰਮ ਪੈ ਗਈ। ਹੁਣ ਬਿਜਲੀ ਨਾਲ ਚੱਲਣ ਵਾਲੀ ਪ੍ਰੈਸ ਲੱਗ ਗਈ ਤੇ ਹਿੰਦੀ, ਪੰਜਾਬੀ, ਉਰਦੂ ਜ਼ੁਬਾਨਾਂ ਵਿਚ ਪਰਚਾ ਹਜ਼ਾਰਾਂ ਦੀ ਸੰਖਿਆ ਵਿਚ ਛਪ ਕੇ ਦੇਸ਼ ਭੇਜਿਆ ਜਾਣ ਲੱਗਾ। ਦਸੰਬਰ 1913 ਦੀ ਸੈਕਰਾਮੈਂਟੋ ਵਿਚ ਹੋਈ ਕਾਨਫਰੰਸ ਵਿਚ ਗ਼ਦਰ ਪਾਰਟੀ ਦਾ ਸੰਗਠਨ ਹੋਰ ਵਿਸਤਰਿਤ ਹੋ ਗਿਆ। ਕੈਲੀਫੋਰਨੀਆਂ ਵਿਚ ਸੰਗਠਨ ਮਜ਼ਬੂਤ ਕਰਨ ਲਈ ਸੋਹਣ ਸਿੰਘ ਭਕਨਾ ਆਪਣਾ ਨਿੱਜੀ ਕੰਮ ਛੱਡ ਕੇ, ਭਾਈ ਕਰਤਾਰ ਸਿੰਘ ਦੁੱਕੀ (ਲਤਾਲਾ) ਤੇ ਗਾਂਧਾ ਸਿੰਘ ਉਰਫ ਭਗਤ ਸਿੰਘ ਕੱਚਰ ਭੰਨ ਨੂੰ ਅਤੇ ਕਦੇ ਕਦੇ ਕਰਤਾਰ ਸਿੰਘ ਸਰਾਭੇ ਨੂੰ ਵੀ ਲੈ ਕੇ ਵੱਖ-ਵੱਖ ਖੇਤ ਮਜ਼ਦੂਰਾਂ ਦੀਆਂ ਟੋਲੀਆਂ ਵਿਚ ਪੈਦਲ ਘੁੰਮ ਘੁੰਮ ਕੇ, ਸੰਗਠਨ ਲਈ ਕੰਮ ਕਰਨ ਲੱਗੇ। ਭਕਨਾ ਜੀ ਲਿਖਦੇ ਹਨ ਕਿ ਇਹਨਾਂ ਸਾਥੀਆਂ ਤੇ ਡੰਡੇ ਦਾ ਡਿਸਿਪਲਿਨ ਨਹੀਂ ਸੀ ਸਗੋਂ ਸੂਝ ਦਾ ਡਿਸਿਪਲਿਨ ਸੀ। ਜਦੋਂ ਆਇਰਲੈਂਡ ਦੇ ਇਕ ਇਨਕਲਾਬੀ ਨੇ ਗ਼ਦਰ ਪਾਰਟੀ ਦਫਤਰ ਦੇ ਰੋਜ਼ ਦੇ ਖਰਚੇ ਬਾਰੇ ਪੁੱਛਿਆ ਤਾਂ ਇਹਨਾਂ ਦੱਸਿਆ ਕਿ ਸਬਜ਼ੀ ਤਾਂ ਇਕ ਸਾਥੀ ਦੇ ਫਾਰਮ ਤੋਂ ਮੁਫਤ ਆਉਂਦੀ ਹੈ। ਇਸ ਲਈ ਸਾਡਾ ਖਰਚ ਸਿਰਫ ਦੋ ਡਾਲਰ ਹੈ। ਉਸ ਸਾਥੀ ਦਾ ਜੁਆਬ ਸੀ- ਇਤਨਾ ਤਿਆਗ ! ਹੁਣ ਹਿੰਦੁਸਤਾਨ ਦੀ ਆਜ਼ਾਦੀ ਦੂਰ ਨਹੀਂ।

ਲਾਲ ਹਰਦਿਆਲ ਦੇ ਗ੍ਰਿਫਤਾਰੀ ਵਾਰੰਟ ਜਾਰੀ ਹੋਣ ਬਾਅਦ ਉਸਨੂੰ ਅਮਰੀਕਾ ਤੋਂ ਚੋਰੀ ਛਿਪੇ ਬਾਹਰ ਭੇਜ ਦਿੱਤਾ। ਹੁਣ ਯੁਗਾਂਤਰ ਆਸ਼ਰਮ ਦਾ ਬਹੁਤਾ ਕੰਮ ਸੋਹਣ ਸਿੰਘ ਭਕਨਾ ਦੇ ਜਿੰਮੇ ਆ ਗਿਆ। ਬਾਬਾ ਜੀ ਨੇ ਕਰਤਾਰ ਸਿੰਘ ਸਰਾਭਾ ਨੂੰ ਹਵਾਈ ਜਹਾਜ਼ ਉਡਾਉਣ ਦੀ ਟਰੇਨਿੰਗ ਦੁਆ ਕੇ, ਪਾਰਟੀ ਸਾਥੀਆਂ ਨੂੰ ਫੌਜੀ ਸਿਖਲਾਈ ਦਾ ਕੰਮ ਵੀ ਸ਼ੁਰੂ ਕਰਵਾਇਆ। ਬੰਬ ਬਣਾਉਂਦਿਆਂ ਹੀ ਹਰਨਾਮ ਸਿੰਘ ਕੋਟਲਾ ਨੌਧ ਸਿੰਘ ਦੀ ਬਾਂਹ ਉੱਡ ਗਈ ਸੀ ਤੇ ਉਹ ਹਰਨਾਮ ਸਿੰਘ ਟੁੰਡੀਲਾਟ ਕਹਾਉਣ ਲੱਗਾ। ਇਕ ਜੰਗ ਵਿਚ ਲਾਰਡ ਹਾਰਡਿੰਗ ਦੀ ਬਾਂਹ ਉੱਡ ਗਈ ਸੀ ਜੋ ਭਾਰਤ ਦਾ ਗਵਰਨਰ ਜਨਰਲ ਸੀ। ਪੰਜਾਬ ਦੇ ਲੋਕਾਂ ਨੇ ਉਸ ਦਾ ਨਾਮ ਟੁੰਡੀਲਾਟ ਪਾ ਦਿੱਤਾ ਸੀ। ਅੰਗਰੇਜ਼ ਭਗਤਾਂ ਨੂੰ

ਚਿੜਾਉਣ ਲਈ ਹੀ ਗ਼ਦਰੀ ਸੂਰਬੀਰਾਂ ਨੇ ਹਰਨਾਮ ਸਿੰਘ ਦਾ ਨਾਮ, ਟੁੰਡੀਲਾਟ ਰੱਖ ਦਿੱਤਾ। ਭਾਈ ਭਲਵਾਨ ਸਿੰਘ ਜੋ ਸਿੰਘਾਪੁਰ ਦੇ ਗੁਰਦੁਆਰੇ ਵਿਚ ਗ੍ਰੰਥੀ ਹੁੰਦੇ ਸਨ ਉਹ ਅਤੇ ਜਪਾਨ ਤੋਂ ਮੌਲਾਨਾ ਬਰਕਤੁੱਲਾਹ ਨੇ ਪਾਰਟੀ ਦਫਤਰ ਦਾ ਕੰਮ ਸਾਂਭ ਲਿਆ। ਇਸੇ ਦੌਰਾਨ ਕਮਾਗਾਟਾਮਾਰੂ ਜਹਾਜ਼ ਜੋ 23 ਮਈ 1914 ਨੂੰ ਵੈਨਕੂਵਰ (ਕੈਨੇਡਾ) ਪੁੱਜਾ ਸੀ ਉਸ ਨੂੰ ਕੰਢੇ ਤੋਂ ਪਿੱਛੇ ਹੀ ਰੋਕ ਲਿਆ। ਦੋ ਮਹੀਨੇ ਤੱਕ ਇਸ ਦੇ ਮੁਸਾਫ਼ਿਰ ਸਮੁੰਦਰ ਵਿਚ ਹੀ ਰੁਕੇ ਰਹੇ। ਪਰ ਕੁਝ ਸ਼ਰਤਾਂ ਮੰਨ ਕੇ ਜਹਾਜ਼ ਵਾਪਿਸ ਮੋੜ ਦਿੱਤਾ। ਗ਼ਦਰ ਪਾਰਟੀ ਦੇ ਆਗੂਆਂ ਦੀ ਸਮਝ ਸੀ ਕਿ ਵਿਸ਼ਵ ਜੰਗ ਦੇ ਹਾਲਾਤ ਬਣ ਗਏ ਹਨ ਜੋ ਕਿਸੇ ਵੇਲੇ ਵੀ ਲੱਗ ਸਕਦਾ ਹੈ। ਅਜਿਹੇ ਸਮੇਂ ਦੇਸ਼ ਵਿਚ ਜਾ ਕੇ, ਫੌਜ ਦੇ ਦੇਸ਼ ਭਗਤ ਤਬਕੇ ਨੂੰ ਨਾਲ ਜੋੜਿਆ ਜਾਏ। ਹਥਿਆਰਬੰਦ ਇਨਕਲਾਬ ਦੁਆਰਾ, ਅੰਗਰੇਜ਼ਾਂ ਦਾ ਬਿਸਤਰਾ ਗੋਲ ਕੀਤਾ ਜਾਏ। ਗ਼ਦਰ ਅਖ਼ਬਾਰ ਦੇ ਕਾਮਾਗਾਟਾਮਾਰੂ ਬਾਰੇ ਵਿਸ਼ੇਸ਼ ਅੰਕ ਛਾਪ ਕੇ ਜਹਾਜ਼ ਵਿਚ ਪਹੁੰਚਾਏ। ਜਹਾਜ਼ 23 ਜੁਲਾਈ 1914 ਨੂੰ ਵਾਪਸ ਮੁੜਿਆ। ਇਸ ਤੋਂ ਪਹਿਲਾਂ ਕਰਤਾਰ ਸਿੰਘ ਸਰਾਭਾ ਤੇ ਭਾਈ ਭਲਵਾਨ ਸਿੰਘ ਨੇ 200 ਪਿਸਤੌਲ ਤੇ 2000 ਗੋਲੀਆਂ ਇਕ ਹੋਰ ਜਹਾਜ਼ ਵਿਚ ਪੁਚਾ ਦਿੱਤੇ। ਫਿਰ ਸੋਹਣ ਸਿੰਘ ਭਕਨਾ ਉਸ ਜਹਾਜ਼ ਤੋਂ ਯੋਕੋਹਾਮਾ (ਜਪਾਨ) ਪੁੱਜਿਆ ਅਤੇ ਇਹ ਗੋਲੀ ਸਿੱਕਾ ਵਾਲੀਆਂ ਪੇਟੀਆਂ, ਜਾਣੂਆਂ ਦੇ ਹਵਾਲੇ ਕੀਤੀਆਂ। ਭਕਨਾ ਜੀ ਨੂੰ ਇਸ ਜਹਾਜ਼ ਦੇ ਸਫ਼ਰ ਵਿਚ ਹੀ ਸੰਸਾਰ ਜੰਗ ਛਿੜਨ ਦੀ ਖ਼ਬਰ ਮਿਲੀ ਸੀ। ਭਕਨਾ ਜੀ ਨੇ ਯੋਕੋਹਾਮਾ ਵਿਚ ਹੀ ਜਰਮਨ ਕੌਂਸਲਰ ਨੂੰ ਮਿਲ ਕੇ,ਕਾਮਾਗਾਟਾ ਮਾਰੂ ਜਹਾਜ਼ ਨੂੰ ਜਰਮਨ ਡੁਬਕਣੀ ਐਡਮਿੰਨ ਜੋ ਸਮੁੰਦਰ ਵਿਚ ਵੈਰੀ ਦੇਸ਼ਾਂ ਦੇ ਜਹਾਜ਼ ਡੋਬ ਰਹੀ ਸੀ, ਉਸ ਤੋਂ ਬਚਾਉਣ ਦਾ ਪ੍ਰਬੰਧ ਕੀਤਾ। ਕਾਮਾਗਾਟਾ ਮਾਰੂ ਜਦੋਂ ਯੋਕੋਹਾਮਾ ਪੁੱਜਾ ਤਾਂ ਫਿਰ ਉਨ੍ਹਾਂ ਦੁਆਰਾ ਜਹਾਜ਼ 'ਤੇ ਗੋਲੀ ਸਿੱਕਾ ਵੀ ਪੁਚਾਇਆ ਗਿਆ ਅਤੇ ਹੋਰ ਵਿਚਾਰਾਂ ਵੀ ਕੀਤੀਆਂ। ਇਥੇ ਹੀ ਕਰਤਾਰ ਸਿੰਘ ਸਰਾਭਾ ਨੇ ਭਕਨਾ ਨੂੰ ਦੇਸ਼ ਵਿਚ ਜਾ ਕੇ ਹਥਿਆਬੰਦ ਇਨਕਲਾਬ ਕਰਨ ਦਾ ਪਾਰਟੀ ਫੈਸਲਾ ਸੁਣਾਇਆ। ਭਕਨਾ ਜੀ ਸ਼ੰਘਾਈ ਜਾ ਕੇ ਡਾ. ਮਥਰਾ ਸਿੰਘ ਤੇ ਗੁੱਜਰ ਸਿੰਘ ਭਕਨਾ ਨੂੰ ਮਿਲੇ ਜੋ ਇਥੇ ਪੁਲੀਸ ਵਿਚ ਸਨ। ਉਨ੍ਹਾਂ ਦੀ ਪ੍ਰੇਰਨਾ ਤੇ 30 ਹੋਰ ਹਿੰਦੀ ਸਿਪਾਹੀ ਨੌਕਰੀ ਛੱਡ ਕੇ ਪਾਰਟੀ ਕੰਮ ਲਈ ਦੇਸ਼ ਨੂੰ ਚੱਲ ਪਏ। ਉਹ ਹਾਂਗਕਾਂਗ ਪੁੱਜੇ ਤੇ ਇਥੋਂ ਅੰਗਰੇਜ਼ ਸੀ.ਆਈ.ਡੀ. ਤੋਂ ਬਚਦੇ ਬਚਾਉਂਦੇ 100 ਮੁਸਾਫਿਰ "ਨਾਮ ਸਿੰਗ" ਜਹਾਜ਼ ਤੇ ਚੜ੍ਹੇ, ਬਹੁਗਿਣਤੀ ਗ਼ਦਰ ਪਾਰਟੀ ਦੇ ਫੈਸਲੇ ਮੁਤਾਬਕ ਜਾਣ ਵਾਲਿਆਂ ਦੀ ਸੀ, ਜਹਾਜ਼ ਨੂੰ ਪਿਨਾਂਗ ਬੰਦਰਗਾਹ ਤੇ ਰੋਕਿਆ ਕਿਉਂਕਿ ਇਕ ਦਿਨ ਪਹਿਲਾਂ ਬਜਬਜਘਾਟ ਕਲਕੱਤਾ ਉੱਤੇ ਕਾਮਾਗਾਟਾ ਮਾਰੂ ਜਹਾਜ਼ ਤੇ ਪੁਲੀਸ ਵਲੋਂ ਗੋਲਾਬਾਰੀ ਹੋ ਚੁੱਕੀ ਸੀ। ਪਿਨਾਂਗ ਇਹ ਜਹਾਜ਼ ਇਕ ਹਫ਼ਤਾ ਰੁਕਿਆ। ਬੰਗਾਲ ਦੀ ਖਾੜੀ ਵਿਚ ਜਹਾਜ ਨੂੰ ਘੇਰ ਕੇ ਤਲਾਸ਼ੀ ਕੀਤੀ ਗਈ। ਕਲਕੱਤੇ ਆਉਣ ਤੇ ਸੋਹਣ ਸਿੰਘ ਭਕਨਾ ਨੂੰ ਗ੍ਰਿਫ਼ਤਾਰ ਕਰਕੇ ਕੋਤਵਾਲੀ ਅਤੇ ਦੋ ਦਿਨ ਉਥੇ ਰੱਖ ਕੇ ਰੇਲ ਰਾਹੀਂ ਲੁਧਿਆਣੇ ਲੈ ਗਏ। ਇਥੋਂ ਦੇ ਜ਼ੇਲ ਘਰ ਵਿਚ ਬਾਹਰੋ ਆਏ ਪਰਵਾਸੀਆਂ ਦੀ ਪੁੱਛ-ਗਿੱਛ ਹੁੰਦੀ ਸੀ। ਘੱਟ ਸ਼ੱਕੀ ਵਿਅਕਤੀ ਛੱਡੇ ਜਾਂਦੇ ਅਤੇ ਸ਼ੱਕੀ ਸਾਬਤ ਹੋਣ ਤੇ ਜੇਲ੍ਹਾਂ ਵਿਚ ਭੇਜ ਦਿੰਦੇ। ਭਕਨਾ ਜੀ ਨੂੰ ਇਥੋਂ ਮੁਲਤਾਨ ਜੇਲ੍ਹ ਵਿਚ ਭੇਜ ਦਿੱਤਾ। ਜਦੋਂ ਪੁਲੀਸ ਆਪ ਨੂੰ ਟਾਂਗੇ ਤੇ ਬਿਠਾ ਕੇ ਰੇਲਵੇ ਸਟੇਸ਼ਨ ਲਿਜਾ ਰਹੀ ਸੀ ਤਾਂ ਰਾਹ ਵਿਚ ਸਾਈਕਲ ਤੇ ਜਾਂਦੇ ਕਰਤਾਰ ਸਿੰਘ ਸਰਾਭੇ ਨੂੰ ਆਪ ਨੇ ਮੁਲਤਾਨ ਜੇਲ੍ਹ ਬਾਰੇ ਦੱਸ ਕੇ ਉਸਨੂੰ ਸੁਚੇਤ ਕਰ ਦਿੱਤਾ। ਸਰਾਭੇ ਦੀ ਨਿਡਰਤਾ ਅਤੇ ਦਲੇਰੀ ਦੀ ਭਕਨਾ ਜੀ ਦੀ ਲਿਖਤ ਪ੍ਰਸੰਸਾ ਕਰਦੀ ਹੈ।[6]

ਆਉਂਦਿਆਂ ਰਸਤੇ ਵਿਚ ਸਿੰਘਾਪੁਰ ਰੁਕਣ ਸਮੇਂ ਬਾਬਾ ਸੋਹਣ ਸਿੰਘ ਹੋਰਾਂ ਨੇ ਇਥੋਂ ਦੀ ਪੰਜਾਬੀ ਪਲਟਨ ਦੇ ਮੁਸਲਮਾਨ ਸਰਦਾਰਾਂ ਨਾਲ ਗ਼ਦਰ ਪਾਰਟੀ ਬਾਰੇ ਚਰਚਾ ਕੀਤੀ। ਉਨ੍ਹਾਂ ਬਾਬਾ ਜੀ ਨੂੰ ਭਰੋਸਾ ਦੁਆਇਆ ਕਿ ਉਹ ਗ਼ਦਰ ਵਿਚ ਜ਼ਰੂਰ ਭਾਗ ਲੈਣਗੇ ਅਤੇ ਬਚਨ ਤੇ ਪੂਰੇ ਰਹਿੰਦਿਆਂ, ਉਨ੍ਹਾਂ ਦੀ ਪਲਟਣ ਦੇ ਅੱਧੇ ਫੌਜੀ ਗੋਲੀ ਨਾਲ ਉਡਾਏ ਗਏ ਤੇ ਬਾਕੀ ਅੱਧੇ ਬਰਤਰਫ਼ ਕੀਤੇ ਗਏ।[8]

ਪੰਜਾਬ, ਯੂ.ਪੀ. ਅਤੇ ਬੰਗਾਲ ਦੇ ਕ੍ਰਾਂਤੀਕਾਰੀਆਂ ਨਾਲ ਸੰਪਰਕ ਕਰਕੇ, ਦੇਸ਼ ਪਰਤੇ ਗ਼ਦਰੀਆਂ ਨੇ ਫੌਜਾਂ ਵਿਚ ਹਥਿਆਰਬੰਦ ਇਨਕਲਾਬ ਦੇ, ਦੇਸ਼ ਆਉਣ ਬਾਅਦ ਲਗਾਤਾਰ ਪੰਜ ਮਹੀਨੇ ਸਫ਼ਲ ਯਤਨ ਕੀਤੇ ਪਰ ਉਹ ਸਫ਼ਲ ਨਾ ਹੋਏ। ਬਾਬਾ ਜੀ 21 ਜੁਲਾਈ 1914 ਨੂੰ ਸਾਨ ਫਰਾਂਸਿਸਕੋ ਤੋਂ ਦੇਸ਼ ਨੂੰ ਚਲੇ ਸਨ ਅਤੇ 14 ਅਕਤੂਬਰ ਨੂੰ ਕਲਕੱਤੇ ਉੱਤਰਦਿਆ ਹੀ ਗ੍ਰਿਫ਼ਤਾਰ ਕਰ ਲਏ ਗਏ। ਮੁਲਤਾਨ ਜੇਲ੍ਹ ਵਿਚ ਉਨ੍ਹਾਂ ਨੂੰ ਫਾਂਸੀ ਘਰ ਦੇ ਸਾਹਮਣੇ ਕਾਲ ਕੋਠੜੀ ਵਿਚ ਬੰਦ ਕੀਤਾ ਗਿਆ ਜਿਥੋਂ ਉਹ ਹਰ ਫਾਂਸੀ ਲੱਗਦੇ ਕੈਦੀ ਨੂੰ ਵੇਖ ਸਕਦੇ ਸਨ। ਸਰਕਾਰ ਸਮਝਦੀ ਸੀ ਕਿ ਇਉਂ ਸੋਹਣ ਸਿੰਘ ਡਰ ਜਾਏਗਾ ਪਰ ਬਾਬਾ ਜੀ ਲਿਖਦੇ ਹਨ ਕਿ ਇਸ ਕਿਰਿਆ ਨੂੰ ਵੇਖ ਕੇ ਮੇਰਾ ਡਰ ਚੁੱਕਿਆ ਗਿਆ। ਸੀ.ਆਈ.ਡੀ. ਵਾਲਿਆਂ ਨੇ ਬਾਬਾ ਜੀ ਨੂੰ ਬਹੁਤ ਪ੍ਰਲੋਭਨ ਦਿੱਤੇ ਕਿ ਉਹ ਗ਼ਦਰ ਪਾਰਟੀ ਦੇ ਸਾਰੇ ਭੇਦ ਖੋਲ੍ਹ ਕੇ ਬਿਆਨ ਦੇਣ ਤੇ ਇਉਂ ਜਾਨ ਬਚਾ ਲੈਣ। ਨਾ ਮੰਨਣ ਤੇ ਇਹ ਵੀ ਕਿਹਾ ਗਿਆ ਕਿ ਤੁਸੀਂ ਨਾਮਧਾਰੀਆਂ ਵਿਚ ਰਹੇ ਹੋ, ਤੁਹਾਨੂੰ ਪਤਾ ਹੈ ਸਰਕਾਰ ਨੇ ਉਨ੍ਹਾਂ ਨੂੰ ਕਿਵੇਂ ਤੋਪਾਂ ਅੱਗੇ ਤੂੰਬਾ-ਤੂੰਬਾ

ਕਰਕੇ ਉਡਾ ਦਿੱਤਾ ਸੀ। ਬਾਬਾ ਜੀ ਦੇ ਇਕ ਮਿੱਤਰ ਅਤੇ ਜਨਮਦਾਤੀ ਮਾਤਾ ਨੂੰ ਵੀ ਬਾਬਾ ਜੀ ਨੂੰ ਮਨਾਉਣ ਲਈ ਮੁਲਤਾਨ ਜੇਲ੍ਹ ਵਿਚ ਲਿਆਂਦਾ ਗਿਆ ਪਰ ਬਾਬਾ ਜੀ ਆਪਣੇ ਇਰਾਦੇ ਤੇ ਡਟੇ ਰਹੇ ਸਗੋਂ ਮਾਤਾ ਨੇ ਵੀ ਕਿਹਾ ਕਿ ਪੁੱਤਰ ਆਪਣੀ ਜਾਨ ਬਚਾ ਕੇ ਦੂਜੀਆਂ ਮਾਵਾਂ ਦੇ ਪੁੱਤਰ ਮਰਵਾਉਣੇ ਠੀਕ ਨਹੀਂ। ਪਹਿਲਾ ਲਾਹੌਰ ਸਾਜਿਸ਼ ਕੇਸ, ਜਿਸ ਵਿਚ 63 ਸਾਥੀ ਸਨ, 12 ਅਪ੍ਰੈਲ 1915 ਨੂੰ ਲਾਹੌਰ ਵਿਖੇ ਸ਼ੁਰੂ ਹੋਇਆ। 19 ਸਤੰਬਰ ਨੂੰ ਬਾਬਾ ਜੀ ਸਣੇ 24 ਹੋਰ ਦੇਸ਼ ਭਗਤਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ। ਪੰਡਿਤ ਮਦਨ ਮੋਹਨ ਮਾਲਵੀਆ ਜੋ ਵਾਇਸਰਾਏ ਹਿੰਦ ਦੀ ਨਾਮਜਦ ਕੌਂਸਲ ਦੇ ਮੈਂਬਰ ਸਨ ਉਨ੍ਹਾਂ ਦੇ ਯਤਨਾਂ ਨਾਲ ਵਾਇਸਰਾਏ ਨੇ ਕੁਝ ਕਾਨੂੰਨੀ ਖੱਪਿਆਂ ਦਾ ਧਿਆਨ ਰੱਖਦਿਆਂ 24 ਵਿਚੋਂ ਕਰਤਾਰ ਸਿੰਘ ਸਰਾਭਾ ਸਣੇ 7 ਜਣਿਆਂ ਦੀ ਫਾਂਸੀ ਦੀ ਸਜ਼ਾ ਬਹਾਲ ਰੱਖੀ ਅਤੇ 17 ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿਚ ਬਦਲ ਦਿੱਤੀ। ਯਾਦ ਰਹੇ ਕਿ ਦੋ ਤਿੰਨ ਗ਼ਦਰੀਆਂ ਨੂੰ ਛੱਡ ਕੇ ਇਨ੍ਹਾਂ ਸਾਰੇ ਫਾਂਸੀ ਵਾਲੇ 24 ਕੈਦੀਆਂ ਨੇ ਵਾਇਸਰਾਏ ਪਾਸ ਰਹਿਮ ਦੀ ਦਰਖਾਸਤ ਕਰਨੀ ਵੀ ਠੁਕਰਾ ਦਿੱਤੀ ਸੀ। ਪਹਿਲੀ ਸਾਜਿਸ਼ ਕੇਸ ਵਿਚ ਸੱਤ ਗ਼ਦਰੀ ਤਾਂ ਫਾਸੀਆਂ ਤੇ ਝੂਲ ਗਏ, ਬਾਕੀ ਉਮਰ ਕੈਦ ਅਤੇ ਕੁਝ ਘੱਟ ਸਜ਼ਾਵਾਂ ਦੇ ਭਾਗੀ ਬਣੇ। ਸੱਤ ਜਣੇ ਬਰੀ ਕੀਤੇ ਗਏ।

25 ਨਵੰਬਰ ਨੂੰ ਲਾਹੌਰ ਤੋਂ ਬਾਬਾ ਜੀ ਅਤੇ ਹੋਰ ਸਾਥੀ ਅੰਡੇਮਾਨ, ਕਾਲੇ ਪਾਣੀ ਲਈ ਡੰਡਾ ਬੇੜੀਆਂ ਲਾ ਕੇ ਤੋਰੇ ਗਏ ਅਤੇ 10 ਦਸੰਬਰ 1915 ਨੂੰ ਉਹ ਉਥੋਂ ਦੀ ਸੈਲੂਲਰ ਜੇਲ੍ਹ ਵਿਚ ਪਹੁੰਚਾਏ ਗਏ। ਜੇਲ੍ਹ ਵਿਚ ਜਾਂਦਿਆਂ ਹੀ ਇਨ੍ਹਾਂ ਨੇ ਫੈਸਲਾ ਕਰ ਲਿਆ ਕਿ ਕੋਹਲੂ ਵਗੈਰਾ ਗੈਰ ਇਨਸਾਨੀ ਮੁਸ਼ੱਕਤ ਨਹੀਂ ਕਰਨੀ। ਜੇਲ੍ਹ ਵਿਚ ਆਪ ਨੇ ਬੜੀ ਦ੍ਰਿੜ੍ਹਤਾ ਨਾਲ ਕਾਲੇ ਪਾਣੀ ਜੇਲ੍ਹ ਦਾ ਕੁੰਭੀ ਨਰਕ ਭੋਗਿਆ। ਬਾਬਾ ਜੀ ਦੀ ਲਿਖਤ ਸੱਤ ਉਨ੍ਹਾਂ ਦੇਸ਼ ਭਗਤਾਂ ਦਾ ਜਿਕਰ ਕਰਦੀ ਹੈ ਜੋ ਗ਼ਦਰ ਪਾਰਟੀ ਦੇ ਸਾਥੀ ਸਨ ਅਤੇ ਜੇਲ੍ਹ ਦੀਆਂ ਅਣਮਨੁੱਖੀ ਸਜਾਵਾਂ ਭੁਗਤਦਿਆਂ ਸ਼ਹੀਦ ਹੋਏ। ਜੇਲ੍ਹ ਵਿਚ ਸਿਆਸੀ ਕੈਦੀਆਂ ਦੀਆਂ ਮੰਗਾਂ ਮਨਵਾਉਣ ਲਈ ਕੰਮ ਦੀ ਹੜਤਾਲ ਅਤੇ ਭੁੱਖ ਹੜਤਾਲਾਂ ਵੀ ਕੀਤੀਆਂ। ਦੇਸ਼ ਦੇ ਕੁਝ ਅਖ਼ਬਾਰਾਂ ਵਿਚ ਵੀ ਅੰਡੇਮਾਨ ਦੇ ਕੈਦੀਆਂ ਦੀ ਜਦੋਂ ਜਹਿਦ ਬਾਰੇ ਛਪਣ ਬਾਅਦ, ਸਰਕਾਰ ਨੂੰ ਅੰਡੇਮਾਨ ਦੇ ਕੈਦੀਆਂ ਬਾਰੇ ਇਕ ਕਮਿਸ਼ਨ ਮਾਰਚ 1920 ਵਿਚ ਉੱਥੇ ਭੇਜਣਾ ਪਿਆ। ਕੁਝ ਕੈਦੀਆਂ ਦੀਆਂ ਰਿਹਾਈਆਂ ਹੋਈਆਂ। 23 ਅਗਸਤ 1921 ਨੂੰ ਮਹਾਰਾਜਾ ਜਹਾਜ਼ ਜਿਸ ਤੇ ਬਾਬਾ ਜੀ ਨੂੰ ਇਥੇ ਲਿਆਂਦਾ ਗਿਆ ਸੀ, ਉਸ ਤੇ ਚੜ੍ਹ ਕੇ ਹੋਰ ਕੈਦੀਆਂ ਸਣੇ ਆਪ ਨੂੰ 27 ਅਗਸਤ ਨੂੰ ਕੋਇਮਬਟੂਰ (ਮਦਰਾਸ) ਸੈਂਟਰਲ ਜੇਲ੍ਹ ਵਿਚ ਬੰਦ ਕਰ ਦਿੱਤਾ। ਮਰਦਾਸ ਵਿਚ ਮੋਪਲਾ ਅੰਦੋਲਨ ਦੇ ਕੈਦੀਆਂ ਦੇ ਭੁੱਖੇ ਬੱਚਿਆਂ ਨੂੰ ਆਪਣੇ ਰਾਸ਼ਨ ਵਿੱਚੋਂ ਰੋਟੀ ਦੇਣ ਲਈ, ਬਾਬਾ ਜੁਆਲਾ ਸਿੰਘ ਠੱਠੀਆਂ ਨੂੰ ਇਥੇ 30 ਬੈਂਤ ਦੀ ਸਜ਼ਾ ਦਿੱਤੀ ਗਈ। 1 ਜਨਵਰੀ 1923 ਨੂੰ ਆਪ ਨੂੰ ਹੋਰ 14 ਸਾਥੀਆਂ ਸਣੇ ਯਰਵਦਾ (ਪੂਨੇ-ਮਹਾਰਾਸ਼ਟਰ) ਜੇਲ੍ਹ ਵਿਚ ਲਿਆਂਦਾ ਗਿਆ। ਇਥੇ ਪੱਗ ਅਤੇ ਕਛਿਹਰੇ ਉਤਾਰਨ ਲਈ ਕਹਿਣ ਤੇ ਫਿਰ ਅੰਦੋਲਨ ਹੋਇਆ। ਆਪ ਨੇ ਬਥੇਰਾ ਕਿਹਾ ਕਿ ਪਹਿਲੀਆਂ ਜੇਲ੍ਹਾਂ ਵਿਚ ਇਨ੍ਹਾਂ ਕੱਪੜਿਆਂ ਲਈ ਅੰਦੋਲਨ ਕਰਨ ਤੇ ਪੰਜਾਬ ਸਰਕਾਰ ਨੇ ਸਿੱਖ ਕੈਦੀਆਂ ਲਈ ਪੱਗ, ਕਛਹਿਰਾ ਦੇਣਾ ਮਨਜ਼ੂਰ ਕਰ ਲਿਆ ਸੀ। ਇਥੇ ਜਬਰੀ ਪੱਗ ਕਛਹਿਰਾ ਲਾਹੇ ਜਾਣ ਤੇ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ। ਭਾਈ ਪਰਮਾਨੰਦ ਝਾਂਸੀ ਅਤੇ ਹਿਰਦੇ ਰਾਮ ਮੰਡੀ ਨੂੰ ਕਿਹਾ ਗਿਆ ਕਿ ਮੰਗ ਤਾਂ ਸਿੱਖ ਕੈਦੀਆਂ ਦੀ ਹੈ, ਤੁਸੀਂ ਭੁੱਖ ਹੜਤਾਲ ਨਾ ਕਰੋ। ਪਰ ਉਹ ਦੋਵੇਂ ਸੱਜਣ ਵੀ ਭੁੱਖ ਹੜਤਾਲ ਤੇ ਡਟੇ ਰਹੇ। ਬਾਬਾ ਜੀ ਲਿਖਦੇ ਹਨ, "ਅਸਲੀ ਧਰਮ ਚਿਨ੍ਹਾਂ ਵਿਚ ਨਹੀਂ ਹੁੰਦਾ। ਮੇਰੀ ਜਾਚੇ ਅਸਲੀ ਸਿੱਖ ਸੱਚਾ ਮਾਨਵਵਾਦੀ ਤੇ ਇਨਕਲਾਬੀ ਹੁੰਦਾ ਹੈ। ਉਹ ਬੁਰਾਈ ਦੇ ਖਿਲਾਫ਼ ਸਦਾ ਘੁਲਦਾ ਰਹਿੰਦਾ ਹੈ। ਆਤਮਿਕ ਤੇ ਧਾਰਮਿਕ ਅਵਸਥਾ ਨੂੰ ਸਮਝ ਕੇ ਬਾਣੀ ਦਾ ਅਭਿਆਸ ਕਰਕੇ ਮੈਂ ਜਣਿਆ ਹੈ ਕਿ ਸਿੱਖੀ ਫਿਰਕਾਪ੍ਰਸਤੀ ਦਾ ਨਹੀਂ ਮਾਨਵ ਏਕਤਾ ਦਾ ਨਾਮ ਹੈ।"[9] ਇਕ ਮਹੀਨੇ ਦੀ ਭੁੱਖ ਹੜਤਾਲ ਬਾਅਦ ਪੱਗ ਅਤੇ ਕਛਿਹਰਾ ਧਾਰਨ ਦੀ ਖੁੱਲ੍ਹ ਮਿਲ ਗਈ।

ਜਨਵਰੀ 1928 ਵਿਚ ਭਕਨਾ ਜੀ ਹੋਰ ਸਾਥੀਆਂ ਸਣੇ ਫਿਰ ਸੈਂਟਰਲ ਜੇਲ੍ਹ ਲਾਹੌਰ ਲਿਆਂਦੇ ਗਏ। ਸਭ ਤੋਂ ਪਹਿਲਾਂ ਬਾਬਾ ਜੀ ਨੇ ਆਪਣੇ ਸ਼ਹੀਦ ਸਾਥੀਆਂ ਦੇ ਫਾਂਸੀ ਲੱਗਣ ਵਾਲੇ ਅਸਥਾਨ ਤੇ ਸ਼ਰਧਾ ਵਜੋਂ ਫੁੱਲ ਭੇਂਟ ਕੀਤੇ। ਬਾਬਾ ਜੀ ਦੇ ਇਥੇ ਆਉਣ ਬਾਅਦ ਲਾਹੌਰ ਬੋਸਟਲ ਜੇਲ੍ਹ ਤੋਂ ਭਗਤ ਸਿੰਘ ਅਤੇ ਸਾਥੀ ਮੁਕੱਦਮਾ ਚਲਾਉਣ ਲਈ ਇਸ ਜੇਲ੍ਹ ਵਿਚ ਲਿਆਂਦੇ ਗਏ। ਬਾਬਾ ਜੀ ਦੇ ਇਹ ਕਹਿਣ ਤੇ ਕਿ ਅਜੇ ਤਾਂ ਤੁਹਾਡੀ ਖਾਣ ਹੰਢਾਉਣ ਦੀ ਉਮਰ ਸੀ, ਇਧਰ ਕਿਵੇਂ ਆ ਗਏ। ਭਗਤ ਸਿੰਘ ਦਾ ਜੁਆਬ ਸੀ ਕਿ ਬਾਬਾ ਜੀ ਜੇ ਸਰਾਭਾ ਤੇ ਸਾਥੀ ਸ਼ਹੀਦੀਆਂ ਨਾ ਪਾਉਂਦੇ ਅਤੇ ਤੁਸੀਂ ਕਾਲੇ ਪਾਣੀ ਦਾ ਕੁੰਡੀ ਨਰਕ ਨਾ ਭੋਗਦੇ ਤਾਂ ਸ਼ਾਇਦ ਅਸੀਂ ਵੀ ਇਧਰ ਨਾ ਆਉਂਦੇ। ਹੁਣ ਜਦੋਂ ਰਾਜਸੀ ਕੈਦੀਆਂ ਲਈ ਭਗਤ ਸਿੰਘ ਹੋਰਾਂ ਨੇ ਇਕ ਸਪੈਸ਼ਲ ਕਲਾਸ ਬਣਾਏ ਜਾਣ ਦੀ ਮੰਗ ਲਈ ਭੁੱਖ ਹੜਤਾਲ ਸ਼ੁਰੂ ਕੀਤੀ ਤਾਂ ਬਾਬਾ ਜੀ ਵੀ ਉਸ ਵਿਚ ਰੋਕਣ ਦੇ ਬਾਵਜੂਦ ਅਤੇ ਨੇੜੇ ਆ ਰਹੀ ਆਪਣੀ ਰਿਹਾਈ ਟਾਲੇ ਜਾਣ ਦੇ ਡਰੋਂ ਵੀ ਬੇਫ਼ਿਕਰ ਹੋ ਕੇ, ਸ਼ਾਮਲ ਹੋਏ।

ਜੇਲ੍ਹ ਵਿਚ ਦਲਿਤ ਕੈਦੀਆਂ ਨੂੰ ਸਵਰਨ ਕੈਦੀ ਗੈਰ ਸਿਆਸੀ (ਜੱਟ ਆਦਿ) ਆਪਣੇ ਤੋਂ ਵੱਖਰੀ ਪੰਗਤ ਵਿਚ ਬਹਾ ਕੇ,

ਭੋਜਨ ਖੁਆਉਂਦੇ ਸਨ। ਇਸ ਮਨੋਰਥ ਲਈ 15 ਕੁ ਦਿਨ ਭੁੱਖ ਹੜਤਾਲ ਕਰਕੇ, ਬਾਬਾ ਜੀ ਨੇ ਇਹ ਕੁਪ੍ਰਥਾ ਬੰਦ ਕਰਵਾਈ।[10]

ਉਮਰ ਕੈਦੀ ਨੂੰ ਆਮ ਤੌਰ ਤੇ 14 ਸਾਲ ਬਾਅਦ ਰਿਹਾਈ ਮਿਲ ਜਾਂਦੀ ਹੈ ਪਰ ਭਕਨਾ ਜੀ ਨੂੰ ਸੋਲਾਂ ਸਾਲ ਬਾਅਦ ਵੀ ਜਦੋਂ ਸਰਕਾਰ ਨੇ ਰਿਹਾ ਨਾ ਕੀਤਾ ਤਾਂ ਬਾਬਾ ਜੀ ਨੇ ਆਪਣੇ ਅਧਿਕਾਰ ਦੀ ਪ੍ਰਾਪਤੀ ਲਈ, ਭੁੱਖ ਹੜਤਾਲ ਕਰ ਦਿੱਤੀ। ਪੂਰੇ 90 ਦਿਨਾਂ ਦੀ ਭੁੱਖ ਹੜਤਾਲ ਜ਼ੋਰ ਜਬਰ ਦਾ ਮੁਕਾਬਲਾ ਕਰਦਿਆਂ ਕੀਤੀ ਤਾਂ ਉੜਕ 21 ਜੁਲਾਈ ਨੂੰ ਸੰਘਰਸ਼ ਦੇ ਸਿੱਟੇ ਵਜੋਂ ਆਪ ਨੂੰ ਬਿਨਾ ਸ਼ਰਤ ਰਿਹਾਈ ਮਿਲ ਗਈ। ਇਸੇ ਸਾਲ "ਅਕਾਲੀ ਤੇਂ ਪਰਦੇਸੀ" ਅਖ਼ਬਾਰ ਅਤੇ ਕਿਰਤੀ ਪੱਤਰਿਕਾ ਵਿਚ ਬਾਬਾ ਜੀ ਦੀ ਹੁਣ ਤੱਕ ਦੀ ਜਦੋ ਜਹਿਦ ਤੇ ਅਧਾਰਤ ਲੜੀਵਾਰ 'ਮੇਰੀ ਰਾਮ ਕਹਾਣੀ' ਛਪੀ ਸੀ।

ਰਿਹਾਈ ਤੋਂ ਬਾਅਦ ਕੁਝ ਦਿਨ ਸਿਹਤ ਲਾਭ ਲੈਣ ਲਈ ਆਪ ਨੂੰ ਸਮਾਧ ਮਹਾਰਾਜਾ ਰਣਜੀਤ ਸਿੰਘ, ਲਾਹੌਰ ਵਿਖੇ ਟਿਕਾਇਆ ਗਿਆ। ਇਸ ਦੌਰਾਨ ਜਗ੍ਹਾ ਜਗ੍ਹਾ ਆਪ ਦੇ ਨਾਗਰਿਕ ਅਭਿਨੰਦਨ ਹੋਏ। ਜਦੋਂ ਪਿੰਡ ਪੁੱਜੇ ਤਾਂ ਇਥੇ ਵੀ ਇਲਾਕੇ ਦੇ ਲੋਕਾਂ ਨੇ ਵੱਡਾ ਇਕੱਠ ਕੀਤਾ। ਪਰ ਬਾਬਾ ਜੀ ਦੀਆਂ ਦੋਵੇਂ ਮਾਤਾਵਾਂ ਅਤੇ ਮਾਰਗ ਦਰਸ਼ਕ, ਬਾਬਾ ਕੇਸਰ ਸਿੰਘ ਜੀ ਅਕਾਲ ਚਲਾਣਾ ਕਰ ਚੁੱਕੇ ਸਨ। ਪਤਨੀ ਨੇ ਬੜੀ ਧੀਰਜ ਅਤੇ ਹਿੰਮਤ ਨਾਲ ਪੇਕੇ ਪਿੰਡ ਰਹਿ ਕੇ, ਇਹ ਦਿਨ ਕੱਟੇ ਸਨ। ਘਰ ਢਹਿ ਢੇਰੀ ਹੋ ਚੁੱਕਾ ਸੀ। ਬਾਬਾ ਜੀ ਆਪਣੀ ਜੀਵਨ ਸਾਥਣ ਦੇ ਤਿਆਗ ਦੀ ਮੁਕਤ ਕੰਠ ਨਾਲ ਪ੍ਰਸ਼ੰਸਾ ਕਰਦੇ ਸਨ। ਬਾਬਾ ਜੀ ਨੇ ਅਮਰੀਕਾ ਦੀ ਸਾਰੀ ਕਮਾਈ ਤਾਂ ਗ਼ਦਾਰ ਪਾਰਟੀ ਦੇ ਲੇਖੇ ਲਾ ਦਿੱਤੀ ਸੀ। ਜ਼ਮੀਨਾਂ ਦੇ ਰੇਟ ਵਧਣ ਕਾਰਨ ਕੁਝ ਭੂਮੀ ਵੇਚ ਕੇ, ਗਹਿਣੇ ਪਈ ਕੁਝ ਜ਼ਮੀਨ ਛੁਡਾ ਕੇ, 22 ਏਕੜ ਜ਼ਮੀਨ ਹੁਣ ਆਪ ਕੋਲ ਬਚ ਗਈ ਸੀ। ਫਿਰ 1934 ਵਿਚ ਕਿਸਾਨ ਕਾਨਫਰੰਸ ਭਕਨਾ ਸਮੇਂ 2000 ਰੁਪਏ ਫੰਡ ਲਈ ਵੱਧ ਰੇਟ ਤੇ ਕੁਝ ਹੋਰ ਪੈਲੀ ਵੇਚ ਕੇ, ਬਾਕੀ ਗਹਿਣੇ ਪਈ ਜ਼ਮੀਨ ਵਿਚੋਂ ਵੀ ਵੱਡਾ ਹਿੱਸਾ ਛੁੱਟ ਗਈ ਸੀ। ਸੰਨ 1930 ਵਿਚ ਪਿੰਡ ਵਿਚ ਲੜਕਿਆਂ ਦੇ ਹਾਈ ਸਕੂਲ ਲਈ ਸਾਢੇ ਅੱਠ ਏਕੜ ਜ਼ਮੀਨ ਅਤੇ ਕੰਨਿਆ ਪਾਠਸ਼ਾਲਾ ਲਈ ਆਪਣੀ ਪੁਸ਼ਤੈਨੀ ਹਵੇਲੀ ਵਾਲੀ ਜਗ੍ਹਾ ਦੇ ਕੇ ਆਪ ਖੇਤਾਂ ਵਿਚ ਡੇਰਾ ਲਾ ਲਿਆ। ਸਾਢੇ ਅੱਠ ਏਕੜ ਹੋਰ ਜ਼ਮੀਨ ਵਿਚ ਕਿਰਤੀ ਕਿਸਾਨ ਆਸ਼ਰਮ ਖੋਲ੍ਹ ਕੇ ਜੇਲ੍ਹ ਬੰਦ ਦੇਸ਼ ਭਗਤਾਂ ਦੇ ਬੱਚਿਆਂ ਨੂੰ ਪੜ੍ਹਾਉਣ, ਲਿਖਾਉਣ ਦਾ ਪ੍ਰਬੰਧ ਕੀਤਾ। ਇਨ੍ਹਾਂ ਬੱਚਿਆਂ ਨੂੰ ਆਪ ਨੇ ਸਾਂਝੀ ਖੇਤੀ ਦਾ ਮਹੱਤਵ ਦੱਸ ਕੇ ਉਨ੍ਹਾਂ ਨੂੰ ਉਦਰ ਪੂਰਤੀ ਲਈ ਇਸ ਖੇਤੀ ਵਾਲੇ ਪਾਸੇ ਲਾਇਆ ਤਾਂ ਕਿ ਉਨ੍ਹਾਂ ਵਿਚ ਦਾਨ 'ਤੇ ਪਲਣ ਸਦਕਾ ਹੀਣ ਭਾਵਨਾ ਨਾ ਆਵੇ। ਬਾਬਾ ਜੀ ਵੀ ਬੱਚਿਆਂ ਨਾਲ ਪੰਗਤ ਵਿਚ ਬਹਿ ਕੇ ਸਾਂਝੇ ਲੰਗਰ ਵਿਚ ਜੋ ਬਣਦਾ ਛਕਦੇ ਸਨ।

ਬਾਬਾ ਜੀ ਅਤੇ ਸਾਥੀਆਂ ਨੇ ਲੰਮੇ ਸੰਘਰਸ਼ ਬਾਅਦ ਅੰਡੇਮਾਨ ਤੁੜਾਇਆ ਸੀ। 1939 ਵਿਚ ਸਰਕਾਰ ਨੇ ਕੁਝ ਦੇਸ਼ ਭਗਤਾਂ ਨੂੰ ਫਿਰ ਅੰਡੇਮਾਨ ਭੇਜਣਾ ਚਾਹਿਆ। ਇਸ ਲਈ ਜਲ੍ਹਿਆਂਵਾਲਾ ਬਾਗ਼ ਵਿਚ ਭੁੱਖ ਹੜਤਾਲ ਰੱਖ ਕੇ, ਸਰਕਾਰ ਦਾ ਫੈਸਲਾ ਬਦਲਾਇਆ। ਮਾਰਚ 1931 ਵਿਚ ਕਰਾਚੀ ਵਿਖੇ ਕੁੱਲ ਹਿੰਦ ਕਾਮਿਆਂ ਅਤੇ ਕਿਸਾਨਾਂ ਦੀ ਪਾਰਟੀ ਦੀ ਕਾਨਫਰੰਸ ਦੀ ਪ੍ਰਧਾਨਗੀ ਕੀਤੀ। ਜੂਨ ਵਿਚ ਇਸੇ ਸਾਲ ਨੌਜਵਾਨ ਸਭਾ ਦੀ ਕਾਨਫਰੰਸ ਦੀ ਮੁਲਤਾਨ ਵਿਚ ਪ੍ਰਧਾਨਗੀ ਕੀਤੀ। ਇਸੇ ਸਾਲ ਕਿਰਤੀ ਕਿਸਾਨ ਪਾਰਟੀ ਦੀ ਸੂਬਾ ਕਮੇਟੀ ਦੇ ਮੈਂਬਰ ਚੁਣੇ ਗਏ। 1938 ਵਿਚ ਕਿਸਾਨ ਮੋਰਚੇ ਵਿਚ ਸ਼ਾਹਪੁਰ ਜੇਲ੍ਹ ਵਿਚ ਇਕ ਸਾਲ ਕੈਦ ਕੱਟੀ। ਸੰਨ 1939 ਵਿਚ ਕੁੱਲ ਹਿੰਦ ਕਿਸਾਨ ਸਭਾ ਦੇ ਪ੍ਰਧਾਨ ਵਜੋਂ ਗਯਾ (ਬਿਹਾਰ) ਵਿਖੇ ਗ੍ਰਿਫ਼ਤਾਰੀ ਦਿੱਤੀ। ਦਿਓਲੀ ਕੈਂਪ (ਰਾਜਪੂਤਾਨਾ) ਵਿਚ ਨਜ਼ਰਬੰਦ ਅਤੇ 1943 ਵਿਚ ਰਿਹਾ ਹੋ ਕੇ 1 ਅਪ੍ਰੈਲ ਨੂੰ ਆਪਣੇ ਪਿੰਡ ਭਕਨਾ ਵਿਚ, ਕੁਲ ਹਿੰਦ ਕਿਸਾਨ ਸਭਾ ਦੇ ਸਮਾਗਮ ਦੀ ਪ੍ਰਧਾਨਗੀ ਕੀਤੀ। ਮਾਰਚ 1948 ਵਿਚ ਜਦੋਂ ਭਾਰਤੀ ਕਮਿਊਨਿਸਟ ਪਾਰਟੀ ਗੈਰ ਕਾਨੂੰਨੀ ਕਰਾਰ ਦਿੱਤੀ ਗਈ, ਯੋਲ ਕੈਂਪ ਵਿਚ ਕੈਦ ਕੀਤੇ ਗਏ। ਇਥੇ ਵੀ ਨਜ਼ਰਬੰਦ ਕਮਿਊਨਿਸਟ ਕਾਰਕੁੰਨਾਂ ਤੇ ਸਰਕਾਰ ਵਲੋਂ ਲਾਏ ਗਏ ਫਿਰਕਾਪ੍ਰਸਤੀ ਦੇ ਝੂਠੇ ਲਾਂਛਣ 21 ਦਿਨਾਂ ਦੀ ਭੁੱਖ ਹੜਤਾਲ ਕਰਕੇ ਵਾਪਸ ਲੈਣ ਤੇ ਸਰਕਾਰ ਨੂੰ ਮਜ਼ਬੂਰ ਕੀਤਾ। 1951 ਵਿਚ ਪਿੰਡ ਵਿਚ ਜਨਤਾ ਹਾਈ ਸਕੂਲ ਬਣਾਇਆ। ਇਸ ਤੋਂ ਪਹਿਲਾਂ ਬਾਬਾ ਵਸਾਖਾ ਸਿੰਘ ਦਦੇਹਰ ਨੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੂੰ ਮਿਲ ਕੇ ਬਾਬਾ ਜੀ ਦੀ ਰਿਹਾਈ ਕਰਵਾਈ ਸੀ। 1952 ਵਿਚ ਕਮਿਊਨਿਸਟ ਪਾਰਟੀ ਵਲੋਂ ਤਰਨਤਾਰਨ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੀ ਚੋਣ ਲੜੀ ਅਤੇ ਕਾਂਗਰਸ ਉਮੀਦਵਾਰ ਗੁਰਦਿਆਲ ਸਿੰਘ ਢਿੱਲੋਂ ਤੋਂ ਹਾਰ ਗਏ।

ਜਲੰਧਰ ਵਿਚ ਦੇਸ਼ ਭਗਤਾਂ ਦੀ ਯਾਦਗਾਰ ਸਥਾਪਤ ਕਰਨ ਲਈ ਵੀ ਆਪ ਨੇ ਸਹਿਯੋਗ ਦਿੱਤਾ। ਗ਼ਦਰ ਪਾਰਟੀ ਦੀ ਗੋਲਡਨ ਜੁਬਲੀ ਸਮੇਂ ਆਪ ਨੇ ਹੀ ਦੇਸ਼ ਭਗਤ ਯਾਦਗਾਰ ਹਾਲ ਵਿਚ ਗ਼ਦਰ ਪਾਰਟੀ ਦਾ ਝੁੰਡਾ ਝੁਲਾਇਆ ਸੀ, 31 ਮਾਰਚ 1964 ਨੂੰ। ਜਦੋਂ ਆਪ ਕੁਝ ਬੀਮਾਰ ਹੋਏ ਤਾਂ ਸਰਕਾਰੀ ਹਸਪਤਾਲ ਅੰਮ੍ਰਿਤਸਰ ਵਿਚ ਦਾਖਲ ਕਰਵਾਏ ਗਏ। ਇਥੇ ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪ ਦਾ ਹਾਲ ਚਾਲ ਜਾਨਣ ਆਏ ਸਨ। ਬਾਬਾ ਜੀ ਨੇ ਪੰਜਾਬ ਸਕਰਾਰ ਵੱਲੋਂ ਸਪੈਸ਼ਲ ਵਾਰਡ

ਵਿਚ ਰੱਖੇ ਜਾਣ ਜਾਂ ਪਾਰਟੀ ਸਾਥੀਆਂ ਵੱਲੋਂ ਮਾਸਕੋ ਜਾਂ ਹੋਰ ਸਮਾਜਵਾਦੀ ਦੇਸ਼ਾਂ ਵਿਚ ਇਲਾਜ ਦੀ ਪੇਸ਼ਕਸ਼ ਠੁਕਰਾ ਦਿੱਤੀ ਸੀ। ਉਹ ਕਹਿੰਦੇ ਹੁੰਦੇ ਸਨ ਕਿ ਮੈਂ ਸਾਰੀ ਉਮਰ ਆਮ ਆਦਮੀਆਂ ਵਿਚ ਰਿਹਾ ਹਾਂ ਤੇ ਆਖਰੀ ਸਾਹ ਵੀ ਇਨ੍ਹਾਂ ਵਿਚ ਹੀ ਲਵਾਂਗਾ। ਇਸੇ ਹਸਪਤਾਲ ਦੇ ਆਮ ਵਾਰਡ ਵਿਚ ਉਹ 20 ਦਸੰਬਰ 1968 ਨੂੰ ਪੂਰੇ ਹੋ ਗਏ।

ਬਾਬਾ ਜੀ ਸਮਝਦੇ ਸਨ ਕਿ ਸਮਾਜ ਵਿੱਚੋਂ ਊਚ-ਨੀਚ ਦੇ ਜਾਤੀ ਵਿਤਕਰੇ ਅਤੇ ਆਰਥਕ ਨਾ ਬਰਾਬਰੀ ਨੂੰ ਸਮਾਪਤ ਕਰਨ ਲਈ ਕਮਿਊਨਿਸਟ ਸਮਾਜ ਦੀ ਸਿਰਜਣਾ ਜ਼ਰੂਰੀ ਹੈ। ਜੀਵਨ ਦੇ ਆਖਰੀ ਤਿੰਨ ਦਹਾਕਿਆਂ ਵਿੱਚ ਉਹਨਾਂ ਇਸ ਦਿਸ਼ਾ ਵਿੱਚ ਬਹੁਤ ਜੱਦੋਂ ਜਹਿਦ ਕੀਤੀ ਪਰੰਤੂ ਆਖਿਰੀ ਸਮੇਂ ਉਹ ਕਮਿਊਨਿਸਟ ਪਾਰਟੀ ਦੀ ਫੁੱਟ ਤੋਂ ਪਰੇਸ਼ਾਨ ਵੀ ਹੋਏ। ਲੇਖਕ ਦੇ ਨਾਨਾ ਸੰਤ ਆਤਮਾ ਸਿੰਘ ਬੁਰਜ ਰਾਇ ਕੇ ਜੋ ਸਿਰਹਾਲੀ ਦੇ ਪ੍ਰਸਿੱਧ ਕੂਕੇ ਸ਼ਾਮ ਸਿੰਘ ਦੇ ਪੋਤਰੇ ਸਨ, ਉਨ੍ਹਾਂ ਦੇ ਬਾਬਾ ਜੀ ਨਾਲ ਨਾਮਧਾਰੀ ਸੰਗਤ ਵਿੱਚ ਰਹਿਣ ਦੇ ਸਮੇਂ ਤੋਂ ਚੰਗੇ ਸੰਬੰਧ ਸਨ। ਆਖਿਰੀ ਸਮੇਂ ਵਿੱਚ ਇੱਕ ਵਾਰ ਉਹਨਾਂ ਨੇ ਬਾਬਾ ਭਕਨਾ ਜੀ ਨੂੰ ਪੁੱਛਿਆ ਸੀ, "ਬਾਬਾ ਜੀ ਇਹ ਕਮਿਊਨਿਸਟ ਕੈਸੇ ਹੁੰਦੇ ਹਨ?" ਬਾਬਾ ਭਕਨਾ ਜੀ ਦਾ ਜਵਾਬ ਸੀ ਕਿ ਭਾਈ ਜੀ, ਤੁਸੀਂ ਤਾਂ ਰੋਜ਼ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੋ, ਉਸ ਵਿੱਚ ਗੁਰੂ ਸਾਹਿਬ ਨੇ ਬ੍ਰਹਮ ਗਿਆਨੀ ਦੀ ਜੋ ਅਵਸਥਾ ਬਿਆਨ ਕੀਤੀ ਹੈ, ਜੇ ਕੋਈ ਕਨਿਊਸਿਟ ਹੋਵੇ ਤਾਂ ਉਹ ਅਜਿਹਾ ਬ੍ਰਹਮ ਗਿਆਨੀ ਹੀ ਹੁੰਦਾ ਹੈ।

ਬਾਬਾ ਜੀ ਨੇ ਗ਼ਦਰ ਪਾਰਟੀ ਦਾ ਉਦੇਸ਼, ਨਿਸ਼ਾਨੇ ਅਤੇ ਇਹ ਕਿਨ੍ਹਾਂ ਦੀ ਪਾਰਟੀ ਸੀ, ਇਕ ਸ਼ਿਲਾਲੇਖ ਤੇ ਲਿਖਵਾ ਕੇ ਆਪਣੇ ਆਸ਼ਰਮ ਵਿਚ ਟਿਕਾ ਦਿੱਤਾ ਸੀ। ਉਹ ਨੌਜਵਾਨਾਂ ਨੂੰ ਦੇਸ਼ ਵਿਚ ਸਮਾਜਵਾਦ ਲਈ ਕੰਮ ਕਰਨ ਦੀ ਪ੍ਰੇਰਣਾ ਦਿੰਦੇ ਰਹੇ। ਉਨ੍ਹਾਂ ਨੇ ਕੁਲ ਮਿਲਾ ਕੇ ਛੱਬੀ ਸਾਲ ਕੈਦ ਕੱਟੀ। ਨੌ ਭੁੱਖ ਹੜਤਾਲਾਂ ਅੰਗਰੇਜ਼ੀ ਰਾਜ ਵਿਚ ਅਤੇ ਦਸਵੀਂ ਆਪਣੇ ਲੋਕਾਂ ਦੇ ਰਾਜ ਵਿਚ ਕੀਤੀ, ਜਦੋਂ ਉਨ੍ਹਾਂ ਦਾ ਲੱਕ ਕੁੱਬਾ ਹੋ ਗਿਆ ਸੀ। ਉਹ ਕਿਹਾ ਕਰਦੇ ਸਨ ਕਿ ਬੇਗਾਨਿਆਂ ਦੀ ਸਰਕਾਰ ਸਾਹਵੇਂ ਮੇਰੀ ਕਮਰ ਨਹੀਂ ਝੁਕੀ ਪਰ ਆਪਣਿਆਂ ਦੇ ਜਬਰ ਅੱਗੇ ਝੁਕ ਗਈ। ਬਾਬਾ ਜੀ ਆਪਣੇ ਕੁੱਬ ਨੂੰ ਕੌਮੀ ਹਕੂਮਤ ਵਲੋਂ ਉਨ੍ਹਾਂ ਦੀ ਪਿੱਠ 'ਤੇ ਮੋਹਰ ਛਾਪ ਦੱਸਦੇ ਸਨ। ਅੱਜ ਦੇ ਸਮੇਂ ਵਧਦੇ ਫਿਰਕੂ ਫਾਂਸ਼ੀਵਾਦ ਦੇ ਖਤਰੇ ਵਿਰੁੱਧ ਜੂਝਣ ਲਈ, ਸਾਰੀਆਂ ਅੱਗੇ ਵਧੂ, ਜਮਹੂਰੀ ਅਤੇ ਧਰਮ ਨਿਰਪੱਖ ਤਾਕਤਾਂ ਦੀ ਵਿਸ਼ਾਲ ਏਕਤਾ ਕਾਇਮ ਕਰਨਾ ਹੀ ਬਾਬਾ ਜੀ ਨੂੰ ਉਨ੍ਹਾਂ ਦੇ 150 ਸਾਲਾ ਜਨਮ ਦਿਨ ਤੇ ਠੀਕ ਸ਼ਰਧਾਂਜਲੀ ਹੈ।

## ਹਵਾਲੇ ਅਤੇ ਟਿੱਪਣੀਆਂ


1. ਬਾਬਾ ਸੋਹਣ ਸਿੰਘ ਭਕਨਾ, ਜੀਵਨ ਸੰਗਰਾਮ (ਸ. ਮਲਵਿੰਦਰਜੀਤ ਸਿੰਘ ਵੜੈਚ, ਸੀਤਾ ਰਾਮ ਬਾਂਸਲ), 2013 ਤਰਕ ਭਾਰਤੀ, ਪ੍ਰਕਾਸ਼ਨ ਬਰਨਾਲਾ, ਸਫ਼ਾ 14-16
2. ਉਹੀ, ਸਫ਼ਾ 17-18
3. ਉਹੀ, ਸਫ਼ਾ 20-21
4. ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ ਭਾਗ ਦੂਜਾ, 2005 ਈ, (ਸ. ਜਸਵਿੰਦਰ ਸਿੰਘ, ਸਫ਼ਾ 351)
5. ਪ੍ਰੀਤਮ ਸਿੰਘ ਕਵੀ, ਇਨਕਲਾਬੀ ਮਹਾਂਪੁਰਸ਼ ਦੇ ਚਰਨਾਂ ਵਿਚ, ਸਤਿਜੁਗ ਦਾ ਸਤਿਗੁਰੂ ਹਰ ਸਿੰਘ ਅੰਕ, ਸ੍ਰੀ ਜੀਵਨ ਨਗਰ (ਹਿਸਾਰ), ਸਤੰਬਰ 1965, ਸਫਾ 17-20, ਸਤਿਜੁਗ ਦੇ ਤਤਕਾਲੀਨ ਸੰਪਾਦਕ ਪ੍ਰੀਤਮ ਸਿੰਘ ਕਵੀ ਹੋਰਾਂ 1 ਮਈ 1965 ਨੂੰ ਭਕਨੇ ਵਿਖੇ ਉਸ ਦਿਨ ਬਾਬਾ ਜੀ ਨਾਲ ਲਿਖਣੀ ਮੁਲਾਕਾਤ ਕਰਨ ਗਏ ਸਨ, ਜਿਸ ਦਿਨ ਸਵੇਰੇ ਹੀ ਜਰਮਨੀ ਵਿਚੋਂ ਦੋ ਕੁ ਜਣੇ ਉਨ੍ਹਾਂ ਨੂੰ ਮਿਲ ਕੇ ਗਏ ਸਨ। ਕਵੀ ਜੀ 'ਸਤਿਗੁਰੂ ਹਰੀ ਸਿੰਘ ਅੰਕ' ਦੀ ਤਿਆਰੀ ਲਈ ਹੀ 95 ਸਾਲਾ ਬਾਬਾ ਜੀ ਦੀ ਸੇਵਾ ਵਿਚ ਅੱਪੜੇ ਅਤੇ ਕੂਕਾ ਅੰਦੋਲਨ, ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਬਾਰੇ ਜਾਣਕਾਰੀ ਲਈ। ਇਸੇ ਮੁਲਾਕਾਤ ਵਿਚ ਬਾਬਾ ਜੀ ਨੇ ਦੱਸਿਆ ਸੀ ਕਿ ਇਕ ਵੇਰ ਸਤਿਗੁਰੂ ਪਰਤਾਪ ਸਿੰਘ ਜੀ ਉਨ੍ਹਾਂ ਨੂੰ ਜੇਲ੍ਹ ਵਿਚ ਵੀ ਮਿਲ ਕੇ ਆਏ ਸਨ।
6. ਬਾਬਾ ਸੋਹਣ ਸਿੰਘ ਭਕਨਾ, ਜੀਵਨ ਸੰਗਰਾਮ, ਸਫ਼ਾ 37
7. ਉਪਰੋਕਤ, ਸਫ਼ਾ 23-50
8. ਸੋਹਣ ਸਿੰਘ ਭਕਨਾ, ਮੇਰੀ ਆਪ-ਬੀਤੀ (ਸ. ਅਮਰਜੀਤ ਚੰਦਨ), ਬਾਬਾ ਜੀ ਦੀ ਉਰਦੂ ਵਿਚ 1951 ਵਿਚ ਲਿਖੀ ਇਸ ਜੀਵਨੀ ਨੂੰ ਅਮਰਜੀਤ ਚੰਦਨ ਹੋਰਾਂ ਪੰਜਾਬੀ ਵਿਚ ਅਨੁਵਾਦਿਤ ਕੀਤਾ। ਇਹ ਹੱਥ ਲਿਖਤ ਜਰਮਨੀ ਤੋਂ ਮਿਲੀ ਸੀ, 2014, ਸਫ਼ਾ 39
9. ਜੀਵਨ ਸੰਗਰਾਮ, ਸਫ਼ਾ 66
10. ਉਹੀ, ਸਫ਼ਾ 69



**ਪਿੰਡ ਤੇ ਡਾਕ: ਕਰੀਵਾਲਾ,**

**ਜ਼ਿਲ੍ਹਾ ਸਿਰਸਾ,**

**ਹਰਿਆਣਾ**

**ਸੰਪਰਕ: 99963-71716**

# ਪੰਜਾਬ ਤੇ ਕਰਨਾਟਕ ਦੀ ਇਤਿਹਾਸਕ-ਸਭਿਆਚਾਰਕ ਸਾਂਝ



-ਗੁਰਬਚਨ ਸਿੰਘ ਭੁੱਲਰ

ਪਿਛਲੇ ਦਿਨੀਂ ਕਰਨਾਟਕ ਦੇ 'ਰਾਸ਼ਟਰਕਵੀ ਕੁਵੇਂਪੂ ਪ੍ਰਤਿਸ਼ਠਾਨ' ਨੇ ਪੰਜਾਬੀ ਦੇ ਦੋ ਪ੍ਰਸਿੱਧ ਸਾਹਿਤਕਾਰਾਂ, ਗੁਰਬਚਨ ਸਿੰਘ ਭੁੱਲਰ ਅਤੇ ਅਜੀਤ ਕੌਰ ਨੂੰ ਕੁਵੇਂਪੂ ਪੁਰਸਕਾਰ ਭੇਂਟ ਕੀਤਾ। 1994 ਵਿਚ ਪੂਰੇ ਹੋ ਗਏ ਸ਼੍ਰੀ ਕੁਵੇਂਪੂ ਕੰਨੜ ਸਾਹਿਤ ਦੇ ਪ੍ਰਮੁੱਖ ਹਸਤਾਖਰ ਸਨ। ਪੰਜ ਲੱਖ ਰੁਪਏ ਦਾ ਇਹ ਪੁਰਸਕਾਰ ਭਾਰਤ ਦੇ ਵੱਡੇ ਤੇ ਮਾਣਯੋਗ ਸਾਹਿਤਕ ਸਨਮਾਨਾਂ ਵਿਚ ਗਿਣਿਆ ਜਾਂਦਾ ਹੈ। ਇਹ ਸਨਮਾਨ ਇਹਨਾਂ ਲੇਖਕਾਂ ਦੇ ਨਾਲ ਨਾਲ ਸਮੁੱਚੇ ਪੰਜਾਬੀ ਸਾਹਿਤ ਦਾ ਤੇ ਪੰਜਾਬੀ ਭਾਸ਼ਾ ਦਾ ਵੀ ਸਨਮਾਨ ਹੈ। 'ਵਰਿਆਮ' ਵੱਲੋਂ ਪੁਰਸਕਾਰ-ਜੇਤੂਆਂ ਨੂੰ ਬਹੁਤ ਬਹੁਤ ਵਧਾਈ! ਇਥੇ ਅਸੀਂ ਪੁਰਸਕਾਰ ਪ੍ਰਾਪਤ ਕਰਨ ਸਮੇਂ ਗੁਰਬਚਨ ਸਿੰਘ ਭੁੱਲਰ ਵੱਲੋਂ ਦਿੱਤਾ ਗਿਆ ਭਾਸ਼ਨ ਛਾਪਣ ਦੀ ਖ਼ੁਸ਼ੀ ਲੈ ਰਹੇ ਹਾਂ ਜਿਸ ਵਿਚ ਉਹਨਾਂ ਨੇ ਕਈ ਮਹੱਤਵਪੂਰਨ ਤੇ ਦਿਲਚਸਪ ਤੱਥ ਸਾਹਮਣੇ ਲਿਆਂਦੇ ਹਨ।

*-ਸੰਪਾਦਕ*

ਕਰਨਾਟਕ ਦੇ 'ਰਾਸ਼ਟਰਕਵੀ ਕੁਵੇਂਪੂ ਪ੍ਰਤਿਸ਼ਠਾਨ' ਨੇ ਮੇਰੇ ਅਤੇ ਬੀਬੀ ਅਜੀਤ ਕੌਰ ਦੇ ਨਾਂ ਪੰਜ-ਲੱਖੀ ਕੁਵੇਂਪੂ ਪੁਰਸਕਾਰ ਦਾ ਐਲਾਨ ਕੀਤਾ ਤਾਂ ਮੇਰਾ ਧਿਆਨ ਉਸ ਭਾਸ਼ਨ ਵੱਲ ਜਾਣਾ ਕੁਦਰਤੀ ਸੀ ਜੋ ਮੈਂ ਉਥੇ ਦੇਣਾ ਸੀ। ਇਹਦੇ ਲਈ ਪੰਜਾਬ ਤੇ ਕਰਨਾਟਕ ਵਿਚਕਾਰ ਕੁਝ ਇਤਿਹਾਸਕ-ਸਭਿਆਚਾਰਕ ਸਾਂਝਾਂ ਲੱਭਣੀਆਂ ਜ਼ਰੂਰੀ ਸਨ। ਮੈਂ ਬਾਬਾ ਨਾਨਕ ਦੇ ਬਿਦਰ ਨੂੰ ਹੀ ਜਾਣਦਾ ਸੀ। ਮੈਨੂੰ ਤਸੱਲੀ ਹੋਈ ਜਦੋਂ ਇਕ-ਦੋ ਨਹੀਂ, ਕਈ ਅਜਿਹੀਆਂ ਸਾਂਝਾਂ ਲੱਭ ਗਈਆਂ ਜੋ ਮਹੱਤਵਪੂਰਨ ਵੀ ਸਨ ਤੇ ਦਿਲਚਸਪ ਵੀ।

ਇਕ ਸਾਂਝ ਤਾਂ ਸੱਜਰੀ ਹੋਣ ਕਰਕੇ ਤੇ ਆਪਣੇ ਨਾਲ ਵੀ ਜੁੜੀ ਹੋਈ ਹੋਣ ਕਰਕੇ ਚੇਤੇ ਹੋਣੀ ਹੀ ਸੀ। ਉਹ ਸੀ ਕੰਨੜ ਵਿਦਵਾਨ ਤੇ ਲੇਖਕ ਕਲਬੁਰਗੀ ਦੇ ਕਤਲ ਵੱਲ ਸਾਹਿਤ ਅਕਾਦਮੀ ਦੇ ਰਵਈਏ ਨੂੰ ਦੇਖਦਿਆਂ ਮੇਰਾ ਸਾਹਿਤ ਅਕਾਦਮੀ ਪੁਰਸਕਾਰ ਮੋੜਨ ਦੀ ਪੰਜਾਬੀ ਵਿਚ ਪਹਿਲ ਕਰਨਾ। ਮੈਂ ਸਵੈ ਪ੍ਰਸ਼ੰਸਾ ਤੋਂ ਦੂਰ ਰਹਿ ਕੇ ਇਹਦੀ ਜਾਣਕਾਰੀ ਜ਼ਰੂਰ ਦੇਣਾ ਚਾਹੁੰਦਾ ਸੀ। ਮੈਨੂੰ ਇਹ ਉਤਸੁਕਤਾ ਵੀ ਸੀ ਕਿ ਸਰੋਤਿਆਂ ਦਾ ਪ੍ਰਤੀਕਰਮ ਕੀ ਹੋਵੇਗਾ। ਮੈਨੂੰ ਪਰ ਕੁਝ ਸੋਚਣ ਤੇ ਕਰਨ ਦੀ ਲੋੜ ਹੀ ਨਾ ਰਹੀ ਜਦੋਂ ਟਰੱਸਟ ਦੇ ਪ੍ਰਧਾਨ ਨੇ ਮੇਰੀ ਪਛਾਣ ਕਰਵਾਉਂਦਿਆਂ "ਪੰਜਾਬੀ ਭਾਸ਼ਾ ਦਾ ਵੱਡਾ ਲੇਖਕ" ਆਖਣ ਦੇ ਨਾਲ ਨਾਲ ਇਹ ਵੀ ਕਹਿ ਦਿੱਤਾ, "ਪੰਜਾਬ ਦਾ ਇਹ ਸਪੁੱਤਰ ਕਲਬੁਰਗੀ ਜੀ ਦੇ ਕਤਲ ਦੀ ਦੁੱਖ ਦੀ ਘੜੀ ਵਿਚ ਕਰਨਾਟਕ ਦੇ ਲੋਕਾਂ ਦੇ ਨਾਲ ਖੜ੍ਹਾ ਹੋਇਆ ਤੇ ਸਾਹਿਤ ਅਕਾਦਮੀ ਪੁਰਸਕਾਰ ਵਾਪਸ ਕਰ ਦਿੱਤਾ।" ਸਰੋਤਿਆਂ ਦੇ ਜਿਸ ਪ੍ਰਤੀਕਰਮ ਨੂੰ ਜਾਣਨ ਦੀ ਉਤਸੁਕਤਾ ਸੀ, ਉਹ ਵੀ ਪੰਡਾਲ ਦੇ ਤਾੜੀਆਂ ਨਾਲ ਗੂੰਜ ਪੈਣ ਤੋਂ ਮਿਲ ਗਿਆ।

ਪੁਰਸਕਾਰ ਪ੍ਰਾਪਤ ਕਰਨ ਮਗਰੋਂ ਮੈਂ ਆਪਣੇ ਧੰਨਵਾਦੀ ਭਾਸ਼ਨ ਵਿਚ ਆਖਿਆ:

ਕੰਨੜ ਤਾਈਗੇ ਪੰਜਾਬੀ ਮਾਂ-ਬੋਲੀਐ ਨਮਸਕਾਰ ਗਲੁ! (ਮੇਰੀ ਮਾਂ-ਬੋਲੀ ਪੰਜਾਬੀ ਵਲੋਂ ਕੰਨੜ ਭਾਸ਼ਾ ਨੂੰ ਨਮਸਕਾਰ!) ਨਨਗੇ ਕੁਵੇਂਪੂ ਰਾਸ਼ਟ੍ਰੀਆ ਪੁਰਸਕਾਰਾ ਨਿਡੀਦੱਕੇ ਨਿਮਗੇਯੱਲਰੀਗੁ ਹੁਤੁਪੂਰਵਕ ਅਭਿਨੰਦਨੇ ਗਲੁ! (ਮੈਨੂੰ 'ਕੁਵੇਂਪੂ ਰਾਸ਼ਟਰੀ ਪੁਰਸਕਾਰ' ਜਿਹਾ ਵੱਡਾ ਸਨਮਾਨ ਦੇਣ ਲਈ ਮੈਂ ਤੁਹਾਡਾ ਸਭ ਦਾ ਦਿਲੋਂ ਧੰਨਵਾਦੀ ਹਾਂ!) ਬਾਰੀਸ਼ੁ ਕੰਨੜ ਡਿੰਮਡਿੰਮਵਾ ਯੇਂਦੂ ਬਰੇਡਾ ਕੁਵੇਂਪੂ ਅਵਰ ਕਈ ਮੁੰਡੇ ਨਾ ਤਲੀ ਬਾਗੁਸੁਵੇ! ('ਬਾਰੀਸ਼ੁ ਕੰਨੜ ਡਿੰਮਡਿੰਮਵਾ' ਜਿਹੀ ਹਰਮਨ ਪਿਆਰੀ ਰਚਨਾ ਕਰਨ ਵਾਲ਼ੇ ਮਹਾਨ ਕਵੀ ਕੁਵੇਂਪੂ ਜੀ ਅੱਗੇ ਮੈਂ ਸਿਰ ਝੁਕਾਉਂਦਾ ਹਾਂ।)

ਕੰਨੜ ਭਾਸ਼ਾ ਅਤੇ ਸਭਿਆਚਾਰ ਬਾਰੇ ਮੰਤਰੀ ਜੀ, ਰਾਸ਼ਟਰਕਵੀ ਕੁਵੇਂਪੂ ਪ੍ਰਤਿਸ਼ਠਾਨ ਨਾਲ ਸੰਬੰਧਿਤ ਸੱਜਣੋ, ਮੰਚ ਉੱਤੇ ਬਿਰਾਜਮਾਨ ਵਿਦਵਾਨੋ, ਸਾਹਿਤਕਾਰ ਦੋਸਤੋ, ਭੈਣੋ ਤੇ ਭਰਾਵੋ,

ਮੈਂ ਗੁਰੂ ਨਾਨਕ ਦੇਵ ਜੀ ਦੀ ਧਰਤੀ, ਪੰਜਾਬ ਦੇ ਲੋਕਾਂ ਵਲੋਂ ਅਤੇ ਪੰਜਾਬੀ ਭਾਸ਼ਾ ਦੇ ਸਮੁੱਚੇ ਸਾਹਿਤਕ ਪਰਵਾਰ ਵਲੋਂ ਤੁਹਾਡੇ ਸਭ ਲਈ ਬਹੁਤ ਬਹੁਤ ਸ਼ੁਭ-ਇੱਛਾਵਾਂ ਲੈ ਕੇ ਇਥੇ ਹਾਜ਼ਰ ਹੋਇਆ ਹਾਂ। ਕਰਨਾਟਕ ਪੰਜਾਬੀਆਂ ਲਈ ਭਾਰਤ ਦਾ ਸਿਰਫ਼ ਇਕ ਹੋਰ ਭਰਾਤਰੀ ਰਾਜ ਹੀ ਨਹੀਂ ਹੈ ਸਗੋਂ ਇਹ ਉਹਨਾਂ ਦੇ ਦਿਲ ਵਿਚ ਇਕ ਵਿਸ਼ੇਸ਼ ਸਥਾਨ ਰਖਦਾ ਹੈ। ਅੱਜ ਮੈਨੂੰ ਪੰਜਾਬ ਅਤੇ ਕਰਨਾਟਕ ਦੇਸ ਦੇ ਪੁਰਾਣੇ ਸਭਿਆਚਾਰਕ ਸੰਬੰਧਾਂ ਦਾ ਚੇਤਾ ਕਰਦਿਆਂ ਬਹੁਤ ਖ਼ੁਸ਼ੀ ਹੋ ਰਹੀ ਹੈ।ਇਹਨਾਂ ਸੰਬੰਧਾਂ ਦੀਆਂ ਕੁਝ

ਘਟਨਾਵਾਂ ਤਾਂ ਉਚੇਚਾ ਜ਼ਿਕਰ ਲੋੜਦੀਆਂ ਹਨ।

ਸਿੱਖ ਧਰਮ ਦੇ ਬਾਨੀ, ਗੁਰੂ ਨਾਨਕ ਦੇਵ ਜੀ,ਜਿਨ੍ਹਾਂ ਦਾ 550ਵਾਂ ਜਨਮ-ਦਿਵਸ ਇਹਨੀਂ ਦਿਨੀਂ ਸ਼ਰਧਾ ਤੇ ਉਤਸਾਹ ਨਾਲ ਮਨਾਇਆ ਜਾ ਰਿਹਾ ਹੈ, ਨੇ ਚਾਰੇ ਦਿਸ਼ਾਵਾਂ ਵਿਚ ਦੂਰ ਦੂਰ ਤੱਕ ਯਾਤਰਾਵਾਂ ਕੀਤੀਆਂ ਜਿਨ੍ਹਾਂ ਨੂੰ 'ਉਦਾਸੀਆਂ' ਕਿਹਾ ਜਾਂਦਾ ਹੈ। ਇਹਨਾਂ ਯਾਤਰਾਵਾਂ ਦਾ ਉਦੇਸ਼ ਹੋਰ ਧਰਮਾਂ ਅਤੇ ਮੱਤਾਂ ਦੇ ਆਮ ਲੋਕਾਂ, ਸਾਧੂਆਂ-ਸੰਤਾਂ ਤੇ ਪੀਰਾਂ-ਫ਼ਕੀਰਾਂ ਨਾਲ ਸੰਵਾਦ ਰਚਾਉਣਾ, ਉਹਨਾਂ ਦੇ ਵਿਚਾਰ ਜਾਣਨਾ ਤੇ ਆਪਣੇ ਵਿਚਾਰ ਉਹਨਾਂ ਨਾਲ ਸਾਂਝੇ ਕਰਨਾ ਸੀ। ਸੋਲ੍ਹਵੀਂ ਸਦੀ ਦੇ ਸ਼ੁਰੂ ਵਿਚ ਉਹ ਤਿੰਨ ਸਾਲ ਤੋਂ ਵੱਧ ਦੇ ਸਮੇਂ ਵਾਸਤੇ ਦੱਖਣ ਦੀ ਯਾਤਰਾ ਉੱਤੇ ਰਹੇ। ਉਸ ਸਮੇਂ ਉਹ ਕਰਨਾਟਕ ਦੇ ਨਗਰ ਬਿਦਰ ਪਹੁੰਚੇ ਜਿਥੇ ਉਹਨਾਂ ਨੇ ਪ੍ਰਸਿੱਧ ਸੂਫ਼ੀ ਸੰਤਾਂ, ਪੀਰ ਜਲਾਲੁਦੀਨ ਅਤੇ ਪੀਰ ਯਾਕੂਬ ਅਲੀ ਨਾਲ ਸੰਵਾਦ ਰਚਾਇਆ। ਜਿਵੇਂ ਤੁਸੀਂ ਜਾਣਦੇ ਹੀ ਹੋਵੋਗੇ, ਬਿਦਰ ਵਿਚ ਉਹਨਾਂ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਵੀ ਬਣਿਆ ਹੋਇਆ ਹੈ ਅਤੇ ਉਹਨਾਂ ਦੇ ਨਾਂ ਦੀਆਂ ਕਈ ਵਿਦਿਅਕ ਸੰਸਥਾਵਾਂ ਵੀ ਮੁੱਲਵਾਨ ਕੰਮ ਕਰ ਰਹੀਆਂ ਤੇ ਹਜ਼ਾਰਾਂ ਵਿਦਿਆਰਥੀਆਂ ਦਾ ਜੀਵਨ ਸੰਵਾਰ ਰਹੀਆਂ ਹਨ।

ਕਰਨਾਟਕ ਅਤੇ ਪੰਜਾਬ ਨਾਲ ਸੰਬੰਧਿਤ ਦੂਜੀ ਘਟਨਾ ਵੀ ਬਹੁਤ ਮਹੱਤਵਪੂਰਨ ਹੈ। ਸਿੱਖ ਧਰਮ ਦੇ ਦਸਵੇਂ ਗੁਰੂ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਲੰਮੀ ਸੋਚ-ਵਿਚਾਰ ਮਗਰੋਂ ਇਸ ਨਤੀਜੇ ਉੱਤੇ ਪਹੁੰਚੇ ਕਿ ਸਾਧਾਰਨ ਲੋਕਾਂ ਉੱਤੇ ਹੁੰਦੇ ਬਾਦਸ਼ਾਹੀ ਜ਼ੁਲਮਾਂ ਦੇ ਮੁਕਾਬਲੇ ਲਈ ਅਜਿਹੇ ਬਹਾਦਰਾਂ ਦੀ ਲੋੜ ਹੈ ਜੋ ਆਪਣੀ ਜਾਨ ਤੱਕ ਕੁਰਬਾਨ ਕਰ ਸਕਣ। ਤੁਹਾਨੂੰ 1699 ਵਿਚ ਉਹਨਾਂ ਵਲੋਂ ਖਾਲਸਾ ਸਾਜੇ ਜਾਣ ਦੀ ਘਟਨਾ ਦਾ ਤਾਂ ਪਤਾ ਹੀ ਹੋਵੇਗਾ।ਉਹਨਾਂ ਨੇ ਸ਼ਰਧਾਲੂਆਂ ਦੇ ਭਾਰੀ ਇਕੱਠ ਵਿਚੋਂ ਪੰਜ ਇਹੋ ਜਿਹੇ ਆਦਮੀਆਂ ਦੀ ਮੰਗ ਕੀਤੀ ਜੋ ਆਪਣੇ ਸੀਸ ਦੇਣ ਲਈ ਤਿਆਰ ਹੋਣ। ਪੰਜ ਬਹਾਦਰ ਇਕ ਇਕ ਕਰ ਕੇ ਝੱਟ ਹਾਜ਼ਰ ਜਾ ਹੋਏ।ਇਹਨਾਂ ਵਿਚੋਂ ਇਕ ਨੌਜਵਾਨ ਕਰਨਾਟਕ ਦੇ ਬਿਦਰ ਤੋਂ ਸੀ।ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਪੰਜਾਂ ਨਿਰਭੈ ਯੋਧਿਆਂ ਨੂੰ ਆਪਣੇ ਹੱਥੀਂ ਪਹਿਲੇ ਅੰਮ੍ਰਿਤਧਾਰੀ ਸਿੰਘ ਸਜਾਇਆ। ਇਸ ਪਿੱਛੋਂ ਬਾਦਸ਼ਾਹਤ ਤੇ ਵਡੇਰਾ ਸ਼ਾਹੀ ਦੇ ਉਸ ਜ਼ਮਾਨੇ ਵਿਚ ਬੇਮਿਸਾਲ ਜਮਹੂਰੀ ਪ੍ਰੰਪਰਾ ਸਥਾਪਤ ਕਰਦਿਆਂ, ਗੁਰੂ ਜੀ ਨੇ ਉਹਨਾਂ ਪੰਜਾਂ ਦੇ ਹੱਥੋਂ ਆਪ ਅੰਮ੍ਰਿਤ ਛਕਿਆ ਤੇ ਸਿੱਖ ਧਰਮ ਦੇ ਸਾਰੇ ਫ਼ੈਸਲੇ ਕਰਨ ਦਾ ਅਧਿਕਾਰ ਉਹਨਾਂ ਨੂੰ ਸੌਂਪ ਦਿੱਤਾ ਜੋ ਗੁਰੂ ਜੀ ਸਮੇਤ ਸਭ ਲਈ ਪਰਵਾਨ ਕਰਨੇ ਲਾਜ਼ਮੀ ਹੋਣੇ ਸਨ।ਬਿਦਰ ਦੇ ਇਸ ਨੌਜਵਾਨ ਸਾਹਿਬ ਚੰਦ ਦਾ ਸਿੱਖ ਨਾਂ ਭਾਈ ਸਾਹਿਬ ਸਿੰਘ ਰੱਖਿਆ ਗਿਆ।

ਇਹ ਤੱਥ ਉਚੇਚਾ ਜ਼ਿਕਰ ਲੋੜਦਾ ਹੈ ਕਿ ਇਹ ਪੰਜੇ ਸਿਰਲੱਥ ਸੂਰਮੇ ਸਾਧਾਰਨ ਕਿਰਤੀ ਸਨ ਜਿਨ੍ਹਾਂ ਵਿਚੋਂ ਬਹੁਤੇ ਤਾਂ ਉਹਨਾਂ ਜਾਤਾਂ ਨਾਲ ਸੰਬੰਧਿਤ ਸਨ ਜਿਨ੍ਹਾਂ ਨੂੰ ਨੀਵੀਆਂ ਕਿਹਾ ਜਾਂਦਾ ਸੀ। ਤੁਸੀਂ ਸੋਚ ਹੀ ਸਕਦੇ ਹੋ ਕਿ ਗੁਰੂ ਜੀ ਨੇ ਉਸ ਸਮੇਂ ਹਜ਼ਾਰਾਂ ਸਾਲਾਂ ਤੋਂ ਤੁਰੀ ਆ ਰਹੀ ਘੋਰ ਅਣਮਨੁੱਖੀ ਜਾਤਪਾਤੀ ਰੀਤ ਉੱਤੇ ਕਿੰਨੀ ਵੱਡੀ ਸੱਟ ਮਾਰੀ ਸੀ ਜਦੋਂ ਇਹਨਾਂ ਪੰਜਾਂ ਨੂੰ ਪੰਜ ਪਿਆਰਿਆਂ ਦੀ ਪਦਵੀ ਤੱਕ ਉੱਚਾ ਚੁੱਕ ਦਿੱਤਾ ਸੀ। ਸਿੱਖ ਧਰਮ ਵਿਚ, ਸਿੱਖ ਇਤਿਹਾਸ ਵਿਚ ਤੇ ਸਿੱਖਾਂ ਦੀ ਨਜ਼ਰ ਵਿਚ ਪੰਜ ਪਿਆਰਿਆਂ ਦਾ ਬਹੁਤ ਸਤਿਕਾਰਜੋਗ ਸਥਾਨ ਹੈ। ਸਿੱਖ ਆਪਣੀ ਅਰਦਾਸ ਵਿਚ ਵੀ ਪੰਜ ਪਿਆਰਿਆਂ ਨੂੰ ਸਿਮਰਦੇ ਹਨ।

ਪੰਜਾਬ ਤੇ ਕਰਨਾਟਕ ਵਿਚਕਾਰ ਇਤਿਹਾਸਕ-ਸਭਿਆਚਾਰਕ ਸਾਂਝ ਦੀ ਇਕ ਹੋਰ ਮਹੱਤਵਪੂਰਨ ਘਟਨਾ ਮਾਈ ਭਾਗੋ ਜੀ ਨਾਲ ਸੰਬੰਧਿਤ ਹੈ। ਰਣ ਖੇਤਰ ਦੇ ਡਰਪੋਕ ਭਗੌੜਿਆਂ ਵਿਚ ਨਵੀਂ ਜਾਨ ਪਾ ਦੇਣ ਵਾਲੀ ਆਵਾਜ਼ ਵਜੋਂ ਸਿੱਖ ਇਤਿਹਾਸ ਉਸ ਨੂੰ ਬਹੁਤ ਆਦਰ ਦਿੰਦਾ ਹੈ। ਉਹ ਆਪਣੇ ਹੱਥ ਸ਼ਮਸ਼ੀਰ ਫੜ ਕੇ ਰਣ ਖੇਤਰ ਵਿਚ ਵੈਰੀ ਉੱਤੇ ਟੁੱਟ ਪੈਣ ਵਾਲ਼ੀ ਵੀਰਾਂਗਣਾ ਵਜੋਂ ਸਿੱਖਾਂ ਦੇ ਦਿਲ ਵਿਚ ਵਸੀ ਹੋਈ ਹੈ। ਉਹ ਸਿੱਖਾਂ ਦੇ ਉਸ ਵਿਸ਼ੇਸ਼ ਦਸਤੇ ਵਿਚ ਸ਼ਾਮਲ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਨਾਲ ਨਾਂਦੇੜ ਪੁੱਜਿਆ। ਨਾਂਦੇੜ ਵਿਖੇ ਹੀ 1708 ਵਿਚ ਗੁਰੂ ਜੀ ਦੇ ਜੋਤੀ ਜੋਤ ਸਮਾ ਜਾਣ ਮਗਰੋਂ ਉਹ ਗੁਰੂ ਨਾਨਕ ਦੀ ਚਰਨ-ਛੋਹ ਪਰਾਪਤ ਨਗਰੀ ਬਿਦਰ ਪਹੁੰਚੀ ਅਤੇ ਅੰਤ ਨੂੰ ਬਿਦਰ ਦੇ ਨੇੜੇ ਹੀ ਜਨਵਾੜਾ ਦੇ ਸਥਾਨ ਉੱਤੇ ਕੁਟੀਆ ਪਾ ਕੇ ਗੁਰਮਤ ਦਾ ਪ੍ਰਚਾਰ ਕਰਨ ਲੱਗੀ। ਹੁਣ ਇਸ ਕੁਟੀਆ ਦੇ ਸਥਾਨ ਉੱਤੇ ਗੁਰਦੁਆਰਾ ਤਪ ਅਸਥਾਨ ਮਾਈ ਭਾਗੋ ਬਣਿਆ ਹੋਇਆ ਹੈ।

ਗੁਰੂ ਨਾਨਕ ਜੀ ਦਾ ਚੇਤਾ ਆਉਂਦਿਆਂ ਹੀ ਸਾਨੂੰ ਕਰਨਾਟਕ-ਵਾਸੀ ਗੁਰੂ ਕਨਕਦਾਸ ਜੀ ਯਾਦ ਆ ਜਾਂਦੇ ਹਨ। ਉਹ ਗੁਰੂ ਨਾਨਕ ਦੇ ਲਗਭਗ ਸਮਕਾਲੀ ਸਨ ਅਤੇ ਆਯੂ ਦੇ ਪੱਖੋਂ ਉਹਨਾਂ ਨਾਲੋਂ ਸਿਰਫ਼ 40 ਸਾਲ ਛੋਟੇ ਸਨ। ਵੈਸੇ ਤਾਂ ਮਨੁੱਖੀ ਇਤਿਹਾਸ ਵਿਚ ਜੋ ਵੀ ਮਹਾਂਪੁਰਸ਼ ਹੋਏ ਹਨ, ਉਹਨਾਂ ਦੇ ਵਿਚਾਰਾਂ ਵਿਚ ਬਹੁਤ ਸਾਂਝ ਦੇਖਣ ਨੂੰ ਮਿਲਦੀ ਹੈ, ਪਰ ਗੁਰੂ ਨਾਨਕ ਅਤੇ ਗੁਰੂ ਕਨਕਦਾਸ ਦੇ ਜੀਵਨ ਦੇਖੀਏ ਤਾਂ ਉਹਨਾਂ ਦੀ ਸਾਂਝ ਬਹੁਤ ਵੱਡੀ ਹੈ। ਦੋਵਾਂ ਨੇ ਉੱਤਮ ਕਾਵਿ-ਰਚਨਾ ਕੀਤੀ। ਦੋਵਾਂ ਨੇ ਆਪਣੀ ਰਚਨਾ ਦਾ ਮਾਧਿਅਮ ਲੋਕਾਂ ਦੀ ਬੋਲੀ ਨੂੰ ਬਣਾਇਆ। ਦੋਵਾਂ ਨੇ ਆਪਣੀ ਗੱਲ ਗਾ ਕੇ ਕਹੀ। ਗੁਰੂ ਕਨਕਦਾਸ ਦੇ ਚਿੱਤਰਾਂ ਵਿਚ ਸਾਜ਼ ਉਹਨਾਂ ਦਾ ਪੱਕਾ ਸਾਥੀ ਹੈ। ਗੁਰੂ ਨਾਨਕ ਦਾ ਪੱਕਾ ਸਾਥੀ ਭਾਈ ਮਰਦਾਨਾ ਮਹਾਨ ਸੰਗੀਤਕਾਰ ਸੀ।

ਇਹ ਤੱਥ ਉਚੇਚੀ ਮਹੱਤਤਾ ਰਖਦਾ ਹੈ ਕਿ ਪੰਜਾਬੀ ਸਾਹਿਤ ਦੇ ਪੁਰਖੇ, ਗੁਰੂ ਨਾਨਕ ਅਤੇ ਕੱਨੜ ਸਾਹਿਤ ਦੇ ਪੁਰਖੇ, ਗੁਰੂ

ਕਣਕਦਾਸ ਨੇ ਅਮੀਰਾਂ ਤੇ ਜ਼ੋਰਾਵਰਾਂ ਦੇ ਟਾਕਰੇ ਉੱਤੇ ਗ਼ਰੀਬਾਂ ਤੇ ਨਿਤਾਣਿਆਂ ਦਾ ਸਾਥ ਦਿੱਤਾ। ਤੁਸੀਂ ਜਾਣਦੇ ਹੀ ਹੋ, ਗੁਰੂ ਕਣਕਦਾਸ ਨੇ ਉਸ ਸਮੇਂ ਅਮੀਰਾਂ ਦੀ ਖ਼ੁਰਾਕ ਮੰਨੇ ਜਾਂਦੇ ਚੌਲਾਂ ਦੇ ਮੁਕਾਬਲੇ ਗ਼ਰੀਬਾਂ ਦੀ ਖ਼ੁਰਾਕ ਰਾਗੀ ਦੀ ਵਡਿਆਈ ਕੀਤੀ। ਤੁਹਾਨੂੰ ਇਹ ਗੱਲ ਦਿਲਚਸਪ ਲੱਗੇਗੀ ਕਿ ਬਿਲਕੁਲ ਅਜਿਹੀ ਹੀ ਘਟਨਾ ਗੁਰੂ ਨਾਨਕ ਦੇ ਜੀਵਨ ਨਾਲ ਜੁੜੀ ਹੋਈ ਹੈ। ਉਹ ਐਮਨਾਬਾਦ ਨਾਂ ਦੇ ਨਗਰ ਵਿਚ ਪਹੁੰਚੇ ਤਾਂ ਉਥੋਂ ਦੇ ਅਧਿਕਾਰੀ ਮਲਿਕ ਭਾਗੋ ਨੇ ਸਭ ਨੂੰ ਭੋਜਨ ਦਾ ਸੱਦਾ ਦਿੱਤਾ ਹੋਇਆ ਸੀ। ਗੁਰੂ ਨਾਨਕ ਨੇ ਕਿਹਾ ਕਿ ਉਹ ਇਹ ਭੋਜਨ ਨਹੀਂ ਕਰਨਗੇ ਸਗੋਂ ਗ਼ਰੀਬ ਤਰਖਾਣ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਖਾਣਗੇ।ਕੋਧਰਾ ਵੀ ਰਾਗੀ ਵਰਗਾ ਹੀ ਮੋਟਾ ਅਨਾਜ ਹੁੰਦਾ ਹੈ ਜੋ ਉਸ ਸਮੇਂ ਗਰੀਬਾਂ ਦਾ ਖਾਈਆ ਸੀ। ਗੁੱਸੇ ਵਿਚ ਆਏ ਅਧਿਕਾਰੀ ਨੇ ਕਾਰਨ ਪੁੱਛਿਆ ਤਾਂ ਗੁਰੂ ਨਾਨਕ ਨੇ ਕਿਹਾ ਕਿ ਤੇਰੇ ਸੁਆਦੀ ਪਦਾਰਥਾਂ ਤੇ ਮਾਲ੍ਹਪੂੜਿਆਂ ਵਿਚੋਂ ਮੈਨੂੰ ਗ਼ਰੀਬ ਕਿਰਤੀ-ਕਿਸਾਨਾਂ ਦੇ ਖ਼ੂਨ ਦੀ ਬੂ ਆਉਂਦੀ ਹੈ ਅਤੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਵਿਚੋਂ ਮੈਨੂੰ ਮਿਹਨਤ ਦੇ ਦੁੱਧ ਦੀ ਸੁਗੰਧ ਆਉਂਦੀ ਹੈ।

ਗੁਰੂ ਕਣਕਦਾਸ ਜਿਹੇ ਪੁਰਖਿਆਂ ਦੇ ਰੂਪ ਵਿਚ ਕੱਨੜ ਸਾਹਿਤ ਨੂੰ ਅਜਿਹੀਆਂ ਜੜ੍ਹਾਂ ਮਿਲੀਆਂ ਜਿਨ੍ਹਾਂ ਨੇ ਭਵਿੱਖ ਵਿਚ ਵਧ-ਫੁੱਲ ਕੇ ਰਾਸ਼ਟਰਕਵੀ ਕੁਵੇਂਪੂ ਜਿਹੇ ਮਹਾਨ ਰਚਨਾਕਾਰਾਂ ਨੂੰ ਵਿਸ਼ਵ ਪੱਧਰ ਦੀਆਂ ਮਾਨਵ-ਹਿਤੈਸ਼ੀ ਰਚਨਾਵਾਂ ਕਰਨ ਲਈ ਪ੍ਰੇਰਿਆ। ਗੁਰੂ ਨਾਨਕ ਨੇ ਬੜੇ ਮਾਣ ਨਾਲ ਆਪਣੇ ਆਪ ਨੂੰ 'ਸਾਇਰ', ਕਵੀ ਕਿਹਾ ਅਤੇ ਲਿਖਾਰੀਆਂ ਨੂੰ ਧੰਨ ਕਿਹਾ। ਉਹਨਾਂ ਨੇ ਇਕਪਾਸੀ ਪ੍ਰਵਚਨ, ਜਿਸ ਵਿਚ ਆਪਣੇ ਆਪ ਨੂੰ ਸਿਆਣਾ ਸਮਝਣ ਵਾਲਾ ਕੋਈ ਇਕ ਬੋਲਦਾ ਸੀ ਤੇ ਬਾਕੀ ਸਭ ਨੇ ਕਿੰਤੂ-ਪ੍ਰੰਤੂ ਦੇ ਕਿਸੇ ਵੀ ਅਧਿਕਾਰ ਤੋਂ ਬਿਨਾਂ ਉਸ ਨੂੰ ਬੱਸ ਸੁਣਨਾ ਹੁੰਦਾ ਸੀ, ਦੀ ਥਾਂ ਦੁਪਾਸੀ ਸੰਵਾਦ ਦੀ ਪ੍ਰੰਪਰਾ ਨੂੰ ਬਲ ਦਿੱਤਾ। ਸੰਵਾਦ ਵਿਚ ਵੀ ਉਹਨਾਂ ਨੇ ਆਪਣੀ ਗੱਲ ਕਹਿਣ ਨਾਲੋਂ ਦੂਜੇ ਦੀ ਗੱਲ ਸੁਣਨ ਨੂੰ ਵੱਧ ਮਹੱਤਵ ਦਿੱਤਾ। ਉਹਨਾਂ ਨੇ ਸਾਫ਼ ਸ਼ਬਦਾਂ ਵਿਚ ਕਿਹਾ ਕਿ ਜਿਥੇ ਜ਼ੋਰਾਵਰਾਂ ਤੇ ਨਿਤਾਣਿਆਂ ਦਾ ਟਾਕਰਾ ਹੋਵੇਗਾ, ਮੇਰਾ ਕਥਿਤ ਵੱਡਿਆਂ ਨਾਲ ਕੋਈ ਵਾਹ-ਵਾਸਤਾ ਨਹੀਂ, ਮੈਂ ਨੀਵੇਂ ਕਹੇ ਜਾਂਦੇ ਨਿਤਾਣੇ ਲੋਕਾਂ ਵਿਚੋਂ ਵੀ ਸਭ ਤੋਂ ਨੀਵਿਆਂ ਨਾਲ ਖਲੋਵਾਂਗਾ।

ਗੁਰੂ ਨਾਨਕ ਨੇ ਧਰਮਾਂ, ਜਾਤਾਂ, ਇਲਾਕਿਆਂ ਦੇ ਵਖਰੇਵਿਆਂ ਤੋਂ ਉੱਚੇ ਉੱਠ ਕੇ ਵਿਸ਼ਵ-ਮਾਨਵ ਦੀ ਕਲਪਨਾ ਕੀਤੀ ਅਤੇ ਇਸ ਕਲਪਨਾ ਨੂੰ ਸਾਕਾਰਨ ਦੇ ਯਤਨ ਕੀਤੇ। ਇਹ ਗੱਲ ਧਿਆਨ ਜੋਗ ਹੈ ਕਿ ਰਾਸ਼ਟਰਕਵੀ ਕੁਵੇਂਪੂ ਦੀ ਰਚਨਾ ਰਾਹੀਂ ਸਾਨੂੰ ਸਾਹਿਤ ਦੀ ਇਸੇ ਮਹਾਨ ਮਾਨਵ-ਹਿਤੈਸ਼ੀ ਪ੍ਰੰਪਰਾ ਦੇ ਦਰਸ਼ਨ ਹੁੰਦੇ ਹਨ ਅਤੇ ਉਹਨਾਂ ਦੀ ਸਮੁੱਚੀ ਰਚਨਾ ਦਾ ਧੁਰਾ ਵੀ ਵਿਸ਼ਵ-ਮਾਨਵ ਲਈ ਤਾਂਘ ਹੈ। ਪੰਜਾਬੀ ਅਤੇ ਕੱਨੜ, ਦੋਵਾਂ ਭਾਸ਼ਾਵਾਂ ਦੇ ਮੁੱਖਧਾਰਾਈ ਸਾਹਿਤਾਂ ਦੀ ਮਾਨਵ-ਹਿਤੈਸ਼ੀ ਸਾਂਝ ਧਰਮ, ਜਾਤਪਾਤ, ਇਲਾਕੇ, ਆਦਿ ਦੇ ਨਾਂ ਉਤੇ ਵੰਡੇ ਹੋਏ ਤੇ ਹੋਰ ਵੰਡੇ ਜਾ ਰਹੇ ਵਰਤਮਾਨ ਸੰਸਾਰ ਵਿਚ ਮਾਨਵ-ਏਕਤਾ ਪੈਦਾ ਕਰਨ ਵਾਲ਼ੀ ਸ਼ਕਤੀ ਵਜੋਂ ਬਹੁਤ ਮੁੱਲਵਾਨ ਹੈ।

ਇਕ ਗੱਲ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਕਿਸੇ ਭਾਰਤੀ ਭਾਸ਼ਾ ਦੇ ਮਹਾਨ ਰਚਨਾਕਾਰਾਂ ਦੀਆਂ ਰਚਨਾਵਾਂ ਦੂਜੀਆਂ ਭਾਰਤੀ ਭਾਸ਼ਾਵਾਂ ਦੇ ਪਾਠਕਾਂ ਨੂੰ ਸੌਖਿਆਂ ਹੀ ਹਾਸਲ ਨਹੀਂ ਹੁੰਦੀਆਂ। ਮਿਸਾਲ ਵਜੋਂ ਰਾਸ਼ਟਰਕਵੀ ਕੁਵੇਂਪੂ ਜੀ ਦੀ ਕੋਈ ਵੀ ਰਚਨਾ ਮੇਰੀ ਭਾਸ਼ਾ ਪੰਜਾਬੀ ਵਿਚ ਪ੍ਰਾਪਤ ਨਹੀਂ। ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਸਾਡੀਆਂ ਦੋ ਵੱਡੀਆਂ ਤੇ ਸਾਧਨ-ਪ੍ਰਾਪਤ ਸਾਹਿਤਕ ਸੰਸਥਾਵਾਂ, ਸਾਹਿਤ ਅਕਾਦਮੀ ਅਤੇ ਨੈਸ਼ਨਲ ਬੁੱਕ ਟਰੱਸਟ, ਜਿਨ੍ਹਾਂ ਦਾ ਇਕ ਮੁੱਖ ਉਦੇਸ਼ ਭਾਰਤੀ ਭਾਸ਼ਾਵਾਂ ਦੇ ਸਾਹਿਤਾਂ ਨੂੰ ਇਕ ਦੂਜੀ ਭਾਸ਼ਾ ਵਿਚ ਪੁਜਦਾ ਕਰਨਾ ਹੈ, ਇਸ ਮਨੋਰਥ ਵਿਚ ਬਹੁਤੀਆਂ ਸਫਲ ਸਿੱਧ ਨਹੀਂ ਹੋਈਆਂ। ਇਸ ਹਾਲਤ ਵਿਚ ਉਹ ਸਾਹਿਤਕ ਮੋਤੀ ਜੋ ਹਰ ਭਾਰਤੀ ਭਾਸ਼ਾ ਦੇ ਪਾਠਕ ਤੱਕ ਪੁੱਜਣੇ ਚਾਹੀਦੇ ਹਨ, ਆਪਣੀ ਮੂਲ ਭਾਸ਼ਾ ਤੱਕ ਸੀਮਤ ਹੋ ਕੇ ਰਹਿ ਜਾਂਦੇ ਹਨ।

ਮੈਂ ਅੱਜ ਇਸ ਮੰਚ ਤੋਂ ਤੁਹਾਡੇ ਨਾਲ ਇਕਰਾਰ ਕਰਦਾ ਹਾਂ ਕਿ ਆਯੂ ਨਾਲ ਸੰਬੰਧਿਤ ਆਪਣੀਆਂ ਸਮੱਸਿਆਵਾਂ ਦੇ ਬਾਵਜੂਦ ਰਾਸ਼ਟਰਕਵੀ ਕੁਵੇਂਪੂ ਜੀ ਦੀਆਂ ਕਵਿਤਾਵਾਂ ਆਪਣੀ ਭਾਸ਼ਾ ਪੰਜਾਬੀ ਵਿਚ ਅਨੁਵਾਦ ਕਰ ਕੇ ਇਕ ਚੋਣਵਾਂ ਸੰਗ੍ਰਹਿ ਜ਼ਰੂਰ ਛੇਤੀ ਹੀ ਪ੍ਰਕਾਸ਼ਿਤ ਕਰਾਵਾਂਗਾ! ਮੈਂ ਜਾਣਦਾ ਹਾਂ ਕਿ ਏਨੇ ਮਹਾਨ ਦਾਰਸ਼ਨਿਕ ਕਵੀ ਦੀਆਂ ਕਵਿਤਾਵਾਂ ਦਾ ਅਨੁਵਾਦ, ਉਹ ਵੀ ਕਵਿਤਾ ਦਾ ਕਵਿਤਾ ਵਿਚ ਅਨੁਵਾਦ, ਮੇਰੇ ਲਈ ਇਕ ਵੰਗਾਰ ਹੋਵੇਗਾ। ਪਰ, ਉਮੀਦ ਹੈ, ਸਗੋਂ ਮੈਂ ਬੜੀ ਨਿਮਰਤਾ ਨਾਲ ਕਹਿਣਾ ਚਾਹਾਂਗਾ ਕਿ ਵਿਸ਼ਵਾਸ ਹੈ, ਮੈਂ 'ਨਾਨਕ ਸਾਇਰ' ਦਾ ਧਿਆਨ ਧਰਦਿਆਂ ਤੇ ਰਾਸ਼ਟਰਕਵੀ ਕੁਵੇਂਪੂ ਨੂੰ ਸਤਿਕਾਰਦਿਆਂ ਇਸ ਵੰਗਾਰ ਉੱਤੇ ਪੂਰਾ ਉੱਤਰ ਸਕਾਂਗਾ।

ਮੈਂ ਰਾਸ਼ਟਰਕਵੀ ਕੁਵੇਂਪੂ ਪ੍ਰਤਿਸ਼ਠਾਨ ਦਾ ਅਤੇ ਪੁਰਸਕਾਰ ਦੀ ਜਿਊਰੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਪੁਰਸਕਾਰ ਦੇ ਯੋਗ ਸਮਝ ਕੇ ਤੇ ਮੈਨੂੰ ਇਕ ਵਸੀਲਾ ਬਣਾ ਕੇ ਅਸਲ ਵਿਚ ਮੇਰੀ ਮਾਂ, ਪੰਜਾਬੀ ਭਾਸ਼ਾ ਦਾ ਸਨਮਾਨ ਕੀਤਾ ਹੈ। ਮੈਂ ਇਹ ਸਨਮਾਨ ਸਮੁੱਚੇ ਪੰਜਾਬੀ ਸਾਹਿਤਕ ਪਰਵਾਰ ਨਮਿੱਤ ਬੇਹੱਦ ਨਿਮਰਤਾ ਤੇ ਭਰਪੂਰ ਸ਼ਰਧਾ ਨਾਲ ਪੰਜਾਬੀ ਮਾਂ ਦੀ ਗੋਦ ਵਿਚ ਭੇਟ ਕਰਦਾ ਹਾਂ। ਤੁਹਾਡਾ ਸਾਰਿਆਂ ਦਾ ਸੱਚੇ ਦਿਲੋਂ ਬਹੁਤ ਬਹੁਤ ਧੰਨਵਾਦ।

***(ਸੰਪਰਕ: 011-42502364)***



# ਨਾਨਕ ਗਰਬਿ ਗਲੇ

-ਸ੍ਰ. ਤਾਰਾ ਸਿੰਘ ਅਨਜਾਣ

ਮਨੁੱਖ ਬੱਚੇ ਤੋਂ ਵਿਕਾਸ ਕਰਦੇ ਵੱਡਾ ਹੁੰਦਾ ਹੈ। ਉਹ ਉਮਰ ਵਿੱਚ ਵੀ ਵੱਡਾ ਹੁੰਦਾ ਹੈ, ਅਕਲ ਵਿੱਚ ਵੀ ਵੱਡਾ ਹੁੰਦਾ ਹੈ, ਉਸ ਦੀ ਸਰੀਰਕ ਸ਼ਕਤੀ ਸਮਰੱਥਾ ਵਧਦੀ ਹੈ, ਇਹ ਸਭ ਕੁਝ ਵਧਣ ਨਾਲ ਉਸ ਵਿੱਚ ਸਵੈ-ਭਰੋਸਾ ਆਉਂਦਾ ਹੈ, ਕੁਝ ਕਰਨ ਦੀ ਸਮਰੱਥਾ ਪਰ ਇਸ ਨਾਲ ਜੇ ਉਸ ਅੰਦਰ ਇਹ ਗੱਲ ਆ ਜਾਏ ਕਿ ਮੈਂ ਸਭ ਕੁਝ ਕਰ ਸਕਦਾ ਹਾਂ, ਮੇਰੇ ਅੰਦਰ ਅਥਾਹ ਸ਼ਕਤੀ ਹੈ ਤਾਂ ਸਮਝ ਲਿਆ ਜਾਏ ਕਿ ਇਹ ਮੈਂ, ਮੇਰਾ ਹਉਮੈਂ ਹੈ, ਹੰਕਾਰ ਹੈ, ਗਰਬ ਹੈ। ਇਹ ਗਰਬ ਕਿੰਨਾ ਕੁ ਨੁਕਸਾਨ ਕਰਾ ਸਕਦਾ ਹੈ, ਇਸ ਬਾਰੇ ਪੰਜਵੇਂ ਪਾਤਸ਼ਾਹ ਦੀ ਬਾਣੀ ਦੀਆਂ ਤੁਕਾਂ ਦਿਸ਼ਾ ਦਿੰਦੀਆਂ ਹਨ:

**ਸੁਖੀ ਬਸੈ ਮਸਕੀਨੀਆ**
**ਆਪੁ ਨਿਵਾਰਿ ਤਲੇ ॥**
**ਬਡੇ ਬਡੇ ਅਹੰਕਾਰੀਆ**
**ਨਾਨਕ ਗਰਬਿ ਗਲੇ ॥**

ਪਹਿਲੀ ਉਮਰ ਵਿੱਚ ਤਾਂ ਮੈਂ ਨਾਲ ਹੀ, ਹੰਕਾਰ ਦੀਰਘ ਰੋਗ ਆਦਿ ਨਹੀਂ ਜੁੜਿਆ ਹੁੰਦਾ ਪਰ ਅਬੋਧ ਬਾਲ-ਬੁੱਧ ਅਨਜਾਣੇ ਸਭ ਕੁਝ ਨੂੰ ਆਪਣਾ ਚੰਗਾ ਲੱਗਦਾ ਹੈ। ਕੋਈ ਪੁੱਛੇ ਇਹ ਕਿਸਦੀ ਹੈ, ਉਸਦਾ ਜਵਾਬ ਹੁੰਦਾ ਹੈ- ਮੇਰੀ। ਮੇਰੀ ਮਾਂ, ਮੇਰਾ ਪਿਤਾ, ਮੇਰੀ ਭੈਣ, ਮੇਰਾ ਘਰ, ਉਸ ਵਿੱਚ ਪਿਆ ਸਭ ਕੁਝ ਮੇਰਾ। ਕਿਸੇ ਵੇਲੇ ਕਿਸੇ ਦੇ ਘਰ ਆਪਣੇ ਬੱਚੇ ਨਾਲ ਮਿਲਣ ਜਾਈਏ ਤਾਂ ਘਰ ਵਾਲਿਆਂ ਵਲੋਂ ਆਓ ਭਗਤ ਲਈ ਰੱਖੇ ਬਿਸਕੁਟ ਆਦਿ ਨੂੰ ਬੱਚਾ ਝੱਟ ਚੁੱਕ ਲੈਣਾ ਚਾਹੁੰਦਾ ਹੈ ਕਿਉਂਕਿ ਉਹ ਸਮਝਦਾ ਹੈ ਕਿ ਇਹ ਮੇਰੇ ਹਨ। ਉਸ ਕੋਲ ਪਏ ਖਿਡੌਣਿਆਂ ਨੂੰ ਕਿਸੇ ਨੂੰ ਹੱਥ ਨਹੀਂ ਲਾਉਣ ਦੇਣਾ ਚਾਹੁੰਦਾ ਕਿਉਂਕਿ ਬੱਚਾ ਮੰਨਦਾ ਹੈ ਕਿ ਉਹ ਖਿਡੌਣੇ ਉਸ ਦੇ ਹਨ, ਉਸ ਦੇ ਬਿਨਾ ਕਿਸੇ ਦਾ ਕੋਈ ਹੱਕ ਨਹੀਂ। ਨਾ ਮਾਪਿਆਂ ਦਾ, ਨਾ ਲਿਆ ਕੇ ਦੇਣ ਵਾਲੇ ਕਿਸੇ ਸੱਜਣ ਮਿੱਤਰ ਜਾਂ ਰਿਸ਼ਤੇਦਾਰ ਦਾ।

ਇਸ ਨੂੰ ਸਿਆਣੇ ਬੰਦੇ ਤਾਂ ਗੌਲ਼ਦੇ ਨਹੀਂ ਪਰ ਅਚੇਤ ਬੱਚੇ ਅੰਦਰ ਹੰਕਾਰ ਪਨਪ ਰਿਹਾ ਹੁੰਦਾ ਹੈ ਜਿਹੜਾ ਛੋਟੇ ਜਿਹੇ ਬੀਜ ਤੋਂ ਵਧਦਾ ਵਧਦਾ ਬੋਹੜ ਦੇ ਰੁੱਖ ਵਰਗਾ ਬਣ ਸਕਦਾ ਹੈ, ਜਿਸ ਦੀਆਂ ਧਰਤੀ ਵਿਚੋਂ ਹੀ ਜੜ੍ਹਾਂ ਨਹੀਂ ਨਿਕਲਦੀਆਂ ਹੁੰਦੀਆਂ ਹਨ, ਟਾਹਣਾਂ ਵਿੱਚੋਂ ਵੀ ਨਿਕਲਦੀਆਂ ਹਨ।

ਸਧਾਰਨ ਮਨੁੱਖ ਹੀ ਨਹੀਂ ਰਿਸ਼ੀ ਮੁਨੀ ਤੇ ਦਾਰਸ਼ਨਿਕ ਵੀ ਇਸ ਸੋਚ ਵਿੱਚ ਪੈ ਜਾਂਦੇ ਹਨ ਕਿ ਇਸ ਹੰਕਾਰ ਦਾ ਕੀ ਕੀਤਾ ਜਾਵੇ, ਉਹਨਾਂ ਦਾਰਸ਼ਨਿਕਾਂ ਲਈ ਤਾਂ ਇਹ ਸਿੱਧਾ ਬੁਰਾਈ ਹੈ। ਇਸ ਤੋਂ ਛੁਟਕਾਰਾ ਪਾਉਣਾ ਔਖਾ ਹੈ। ਓਸ਼ੋ ਰਜਨੀਸ਼ ਇਸ ਬਾਰੇ ਲਿਖਦਾ ਹੈ: "ਆਪਣੇ ਹੰਕਾਰ ਨੂੰ ਮਿਟਾਉਣਾ ਓਨਾ ਹੀ ਕਠਿਨ ਹੈ ਜਿੰਨਾ ਆਪਣੇ ਬੂਟ ਦੇ ਫੀਤੇ ਨੂੰ ਫੜ ਕੇ ਆਪਣੇ ਆਪ ਨੂੰ ਚੁੱਕਣਾ। ਆਪਣੇ ਹੰਕਾਰ ਨੂੰ ਮਿਟਾਉਣਾ ਓਨਾ ਹੀ ਔਖਾ ਹੈ ਜਿਵੇਂ ਕੁੱਤਾ ਆਪਣੀ ਹੀ ਪੂਛ ਨੂੰ ਫੜਨ ਦੀ ਕੋਸ਼ਿਸ਼ ਕਰੇ, ਜਿੰਨੀ ਜ਼ੋਰ ਦੀ ਛਾਲ ਮਾਰਦਾ ਹੈ ਉਨੀ ਜ਼ੋਰ ਨਾਲ ਪੂਛ ਵੀ ਛਾਲ ਮਾਰਦੀ ਹੈ।"

ਹੰਕਾਰ ਦਾ ਸੰਬੰਧ ਕੇਵਲ ਮਨੁੱਖ ਦੀ ਸ਼ਕਤੀ ਨਾਲ ਨਹੀਂ ਹੈ। ਕੇਵਲ ਉਹੀ ਵਿਅਕਤੀ ਹੰਕਾਰੀ ਨਹੀਂ ਹੁੰਦੇ ਜਿਹਨਾਂ ਕੋਲ ਬਹੁਤ ਕੁਝ ਹੁੰਦਾ ਹੈ ਜਿਸ ਕਰਕੇ ਉਹਨਾਂ ਦਾ ਸੰਸਾਰਕ ਕੱਦ ਬੁੱਤ ਬਹੁਤ ਉੱਚਾ ਹੁੰਦਾ ਹੈ ਸੱਚ ਤਾਂ ਇਹ ਹੈ ਕਿ ਮਨੁੱਖ ਜਿੰਨਾ ਛੋਟਾ ਹੁੰਦਾ ਹੈ, ਉਸ ਦਾ ਹੰਕਾਰ ਓਨਾ ਹੀ ਵੱਡਾ ਹੁੰਦਾ ਹੈ। ਛੋਟੇ ਹੋਣ ਵਿੱਚ ਸਰਲ-ਸਧਾਰਨ ਮਿਸਾਲ ਤਾਂ ਉਸ ਬੱਚੇ ਦੀ ਹੀ ਹੈ, ਜਿਹੜਾ ਮੈਂ, ਮੇਰੀ ਦੀ ਗੱਲ ਕਰਦਾ ਹੈ ਅਤੇ ਉਸ ਨੂੰ ਤਾਂ ਇਹ ਵੀ ਨਹੀਂ ਪਤਾ ਹੁੰਦਾ ਕਿ ਉਹ ਹੰਕਾਰ ਕਰ ਰਿਹਾ ਹੈ। ਐਸੇ ਬੱਚੇ ਨੂੰ ਬੋਧਿਕ ਪੱਧਰ 'ਤੇ ਦਲੀਲਾਂ ਦੇ ਕੇ ਸਮਝਾਇਆ ਨਹੀਂ ਜਾ ਸਕਦਾ। ਇਹੋ ਜਿਹੀ ਸਥਿਤੀ ਉਹਨਾਂ ਦੀ ਹੁੰਦੀ ਹੈ ਜਿਹੜੇ ਗਿਆਨੀ ਨਹੀਂ ਹੁੰਦੇ। ਗਿਆਨੀ ਹੋਣ ਦਾ ਸੰਬੰਧ ਕੋਈ ਪ੍ਰੀਖਿਆ ਪਾਸ ਕਰਨ ਦਾ ਨਹੀਂ ਸਗੋਂ ਗਿਆਨ ਪ੍ਰਾਪਤੀ ਨਾਲ ਹੈ। ਅਗਿਆਨੀ ਤਾਂ ਉਸ ਵਿਅਕਤੀ ਵਰਗਾ ਹੋ ਸਕਦਾ ਹੈ ਜਿਸ ਨੂੰ ਪਤਾ ਹੀ ਨਹੀਂ ਹੁੰਦਾ ਕਿ ਜਿਸ ਟਾਹਣੀ ਉੱਤੇ ਉਹ ਬੈਠਾ ਹੈ ਉਸ ਉੱਤੇ ਹੀ ਆਰੀ ਫੇਰ ਰਿਹਾ ਹੈ। ਜਿਸ ਵਿਅਕਤੀ ਨੂੰ ਟੀਸੀ 'ਤੇ ਬੈਠੇ ਨੂੰ ਇਹ ਭੁਲੇਖਾ ਪੈ ਜਾਏ ਕਿ ਉਹ ਸੰਪੂਰਨ ਹੈ ਤਾਂ ਉਸ ਦੀ ਗਿਆਨੀ ਦੀ ਅਵਸਥਾ ਨਹੀਂ ਕਹੀ ਜਾਵੇਗੀ। ਸਵਾਮੀ ਵਿਵੇਕਾਨੰਦ ਕੁਝ ਅਗਿਆਨੀ ਲੋਕਾਂ ਦੀ ਮਿਸਾਲ ਦੇ ਕੇ ਲਿਖਦੇ ਹਨ:

"ਬਹੁਤ ਸਾਰੇ ਵਿਅਕਤੀ ਅਜਿਹੇ ਹੁੰਦੇ ਹਨ ਜੋ ਅਗਿਆਨੀ ਹੁੰਦੇ ਹੋਏ ਵੀ ਆਪਣੇ ਹੰਕਾਰ ਕਾਰਨ ਆਪਣੇ ਆਪ ਨੂੰ ਸੰਪੂਰਨ ਸਮਝਦੇ ਹਨ। ਇੰਨਾ ਹੀ ਨਹੀਂ ਬਲਕਿ ਦੂਸਰਿਆਂ ਨੂੰ ਵੀ

ਆਪਣੇ ਮੋਢਿਆਂ 'ਤੇ ਲਿਜਾਣ ਨੂੰ ਤਿਆਰ ਹੋ ਜਾਂਦੇ ਹਨ। ਜਦੋਂ ਅੰਨ੍ਹਾ ਅੰਨ੍ਹੇ ਦੀ ਅਗਵਾਈ ਕਰਦਾ ਹੈ ਤਾਂ ਦੋਨੋਂ ਹੀ ਖਾਈ ਵਿੱਚ ਡਿੱਗਦੇ ਹਨ।''

ਇਕ ਵਾਰ ਇਕ ਵਾਹੀਕਾਰ ਆਪਣਾ ਅਨਾਜ ਗੱਡੇ ਉੱਤੇ ਲੱਦ ਕੇ ਅੱਗੇ ਬੈਲ ਜੋਤ ਕੇ ਮੰਡੀ ਵਿਚ ਵੇਚਣ ਗਿਆ ਤਾਂ ਉਸ ਦੇ ਗੱਡੇ ਦੇ ਹੇਠਾਂ-ਹੇਠਾਂ ਘਰੋਂ ਹੀ ਇੱਕ ਕੁੱਤਾ ਵੀ ਤੁਰਦਾ ਗਿਆ, ਜਦੋਂ ਅਨਾਜ ਮੰਡੀ ਪਹੁੰਚ ਗਏ ਤਾਂ ਕੁੱਤਾ ਗੱਡੇ ਤੋਂ ਨਿਕਲ ਕੇ ਉਤਾਂਹ ਨੂੰ ਬੂਥੀ ਕਰਕੇ ਸਿਰ ਹਿਲਾ ਕੇ ਖ਼ੁਸ਼ ਹੋ ਗਿਆ ਤੇ ਕਹਿਣ ਲਗਾ, "ਵੇਖ ਲਓ ਮੈਂ ਗੱਡਾ ਏਥੇ ਲੈ ਹੀ ਆਇਆ ਹਾਂ।''

ਇਕ ਵਿਦਵਾਨ ਦੀ ਮਿਸਾਲ ਹੈ ਕਿ ਆਸ਼ਰਮਾਂ ਦਾ ਪੜ੍ਹਿਆ ਹੋਇਆ ਇੱਕ ਵਿਦਵਾਨ ਆਚਾਰੀਆ ਇੱਕ ਖੱਚਰ ਉੱਤੇ ਆਪਣੇ ਗ੍ਰੰਥ ਲੱਦ ਕੇ ਤੁਰ ਪਿਆ, ਉਹ ਦੂਜੇ ਆਸ਼ਰਮਾਂ ਵਿਚ ਜਾ ਕੇ ਗਿਆਨ ਚਰਚਾ ਕਰਦਾ। ਉਸ ਦੀ ਸ਼ਰਤ ਹੁੰਦੀ ਕਿ ਜੇ ਕੋਈ ਮੈਨੂੰ ਜਿੱਤ ਲਏਗਾ ਤਾਂ ਮੇਰੀ ਖੱਚਰ 'ਤੇ ਲੱਦੇ ਸਾਰੇ ਗ੍ਰੰਥ ਉਸ ਦੇ। ਤੇ ਜੇ ਮੈਂ ਜਿੱਤ ਜਾਵਾਂ ਤੇ ਉਸ ਦੇ ਸਾਰੇ ਗ੍ਰੰਥ ਮੇਰੇ ਹੋ ਗਏ। ਇਸ ਤਰ੍ਹਾਂ ਨਾਲ ਉਹ ਇੱਕ ਆਸ਼ਰਮ ਤੋਂ ਦੂਜੇ ਆਸ਼ਰਮ ਜਾਂਦਾ ਗਿਆ ਅਤੇ ਉਸ ਦੇ ਨਾਲ ਗ੍ਰੰਥਾਂ ਲੱਦੇ ਖੱਚਰਾਂ ਦੀ ਗਿਣਤੀ ਵੀ ਵਧਦੀ ਗਈ। ਜਦੋਂ ਇੱਕ ਹੋਰ ਸਧਾਰਨ ਜਿਹੇ ਆਸ਼ਰਮ ਕੋਲ ਪੁੱਜਾ ਤਾਂ ਬਾਹਰ ਆਸ਼ਰਮ ਦੇ ਦਰਵਾਜ਼ੇ 'ਤੇ ਖੜ੍ਹੇ ਵਿਅਕਤੀ ਨੇ ਉਸ ਨੂੰ ਰੋਕ ਲਿਆ। ਜਦੋਂ ਉਸ ਨੇ ਦੱਸਿਆ ਕਿ ਮੈਂ ਤੁਹਾਡੇ ਵੱਡੇ ਆਚਾਰੀਆ ਨਾਲ ਗਿਆਨ ਚਰਚਾ ਕਰਨੀ ਹੈ ਤਾਂ ਉਸ ਸਧਾਰਨ ਦਰਬਾਨ ਜਿਹੇ ਦਿਸਣ ਵਾਲੇ ਵਿਅਕਤੀ ਨੇ ਕਿਹਾ, "ਪਹਿਲੇ ਮੇਰੇ ਨਾਲ ਚਰਚਾ ਕਰ ਲਉ।'' ਉਸ ਚਰਚਾ ਵਿੱਚ ਆਚਾਰੀਆ ਹਾਰ ਗਿਆ ਤਾਂ ਨਿਮੋਝੂਣਾ ਜਿਹਾ ਹੋ ਕੇ ਸਾਰੇ ਖੱਚਰਾਂ ਨੂੰ ਛੱਡ ਕੇ ਚਲਾ ਗਿਆ। ਉਸ ਦਰਵਾਜ਼ੇ 'ਤੇ ਖੜ੍ਹੇ ਸੱਜਣ ਨੇ ਅੰਦਰ ਜਾ ਕੇ ਆਪਣੇ ਆਚਾਰੀਆ ਨੂੰ ਦੱਸਿਆ ਕਿ ਉਸਨੇ ਅੱਜ ਇੱਕ ਖ਼ਾਸ ਆਸ਼ਰਮ ਦੇ ਆਚਾਰੀਆ ਦੇ ਹੰਕਾਰ ਨੂੰ ਚੂਰ-ਚੂਰ ਕਰ ਦਿੱਤਾ ਹੈ, ਉਸ ਮਹਾਂ-ਮੁਨੀ ਨੇ ਅੱਗੋਂ ਜਵਾਬ ਦਿੱਤਾ, "ਅਰੇ ਉਸ ਕੋ ਹਰਾਨੇ ਕੀ ਕਿਆ ਜ਼ਰੂਰਤ ਥੀ, ਉਸ ਕੋ ਤੋ ਉਸ ਕੇ ਗਰਬ ਨੇ ਹੀ ਹਰਾ ਦੀਆ ਥਾ।''

ਇਕ ਸਿੱਖ ਵਿਦਵਾਨ ਸ੍ਰੀ ਸਤਿਗੁਰੂ ਜੀ ਕੋਲ ਆ ਕੇ ਕਹਿਣ ਲੱਗਾ ਕਿ ਮੈਂ ਆਪ ਜੀ ਨਾਲ ਗਿਆਨ ਚਰਚਾ ਕਰਨਾ ਚਾਹੁੰਦਾ ਹਾਂ। ਸੱਚੇ ਪਾਤਸ਼ਾਹ ਜੀ ਨੇ ਸੇਵਕ ਨੂੰ ਕਹਿ ਕੇ ਉਸ ਨੂੰ ਇਕ ਭਜਨੀਕ ਸੰਤ ਕੋਲ ਭੇਜ ਦਿੱਤਾ ਅਤੇ ਨਾਲ ਹੀ ਕਿਹਾ ਇਹਨਾਂ ਮਹਾਪੁਰਸ਼ਾਂ ਦੀ ਇੱਛਾ ਵੱਲ ਧਿਆਨ ਦਿਓ। ਉਸ ਸੰਤ ਨੇ ਉਹਨਾਂ ਨੂੰ ਬੜੇ ਆਦਰ ਨਾਲ ਬਿਠਾਇਆ ਤੇ ਇਕ ਸਵਾਲ ਪੁੱਛਿਆ ਕਿ ਸੰਤ ਜੀ ਤੁਸੀਂ ਗਿਆਨੀ ਹੋ ਜਾਂ ਅਗਿਆਨੀ। ਇਸ ਸਵਾਲ ਦਾ ਜਵਾਬ ਦੇਣ ਦੀ ਥਾਂ ਉਸ ਨੇ ਕੁਝ ਚਿਰ ਸੋਚ ਕੇ ਸੰਤਾਂ ਨੂੰ ਮੱਥਾ ਟੇਕਿਆ ਤੇ ਕਿਹਾ, ਮੇਰੀ ਗਿਆਨ ਚਰਚਾ ਹੋ ਗਈ। ਉਹ ਆਪਣੇ ਨਾਲ ਆਏ ਸਾਥੀਆਂ ਨਾਲ ਟੁਰ ਪਿਆ। ਇਹ ਵਿਅਕਤੀ ਸੱਚਮੁਚ ਹੀ ਜਗਿਆਸਾ ਲੈ ਕੇ ਆਇਆ ਸੀ। ਉਸ ਨੂੰ ਗੱਲ ਸਮਝ ਆ ਗਈ ਕਿ ਜੇ ਉਹ ਕਹਿੰਦਾ ਹੈ ਕਿ ਉਹ ਅਗਿਆਨੀ ਹੈ, ਤਾਂ ਉਸ ਨਾਲ ਗਿਆਨ ਚਰਚਾ ਕਰਨ ਨਾਲ ਵੀ ਉਸ ਦੇ ਪੱਲੇ ਕੁਝ ਵੀ ਨਹੀਂ ਸੀ ਪੈਣਾ। ਦੂਜੇ ਪਾਸੇ ਜੇ ਉਹ ਕਹਿੰਦਾ ਕਿ ਉਹ ਗਿਆਨੀ ਹੈ ਤਾਂ ਉਹ ਭਟਕਦਾ ਕਿਉਂ ਫਿਰਦਾ ਹੈ, ਉਸ ਨੂੰ ਚਰਚਾ ਦੀ ਲੋੜ ਕੀ ਹੈ। ਇਸ ਤਰ੍ਹਾਂ ਦੇ ਵਿਅਕਤੀ ਨੂੰ ਹੰਕਾਰੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਹ ਗੱਲ ਨੂੰ ਸਮਝਦਾ ਹੈ ਪਰ ਕੋਈ ਹੰਕਾਰੀ ਵਿਅਕਤੀ ਤਾਂ ਹੰਕਾਰ ਕਰਨ ਦਾ ਕੋਈ ਮੌਕਾ ਜਾਣ ਹੀ ਨਹੀਂ ਦਿੰਦੇ। ਇਹੋ ਜਿਹੇ ਪੜ੍ਹੇ ਲਿਖੇ ਵਿਦਵਾਨਾਂ ਨੂੰ ਗੁਰੂ ਨਾਨਕ ਦੇਵ ਜੀ ਮੂਰਖ ਆਖਦੇ ਹਨ:

**ਪੜਿਆ ਮੂਰਖੁ ਆਖੀਐ**
**ਜਿਸੁ ਲਬੁ ਲੋਭੁ ਅਹੰਕਾਰਾ॥**

ਸਾਨੂੰ ਤਾਂ ਮੂਰਖਾਂ ਦੇ ਹੰਕਾਰ ਵਾਸਤੇ ਬੜੀਆਂ ਗੱਲਾਂ ਲੱਭ ਜਾਂਦੀਆਂ ਹਨ, ਜਿਨ੍ਹਾਂ 'ਚੋਂ ਧਨ ਪਦਾਰਥ ਇਕ ਹੈ। ਸਾਡੀਆਂ ਬਾਹਵਾਂ ਭਾਵ ਵਿਅਕਤੀ ਨਾਲ ਹੋਣਾ ਦੂਜੀ ਗੱਲ ਹੈ। ਬਾਹਵਾਂ ਦਾ ਭੁਲੇਖਾ ਤਾਂ ਕਈ ਵਾਰ ਪੈ ਹੀ ਜਾਂਦਾ ਹੈ ਇਸ ਦੀ ਵੱਡੀ ਮਿਸਾਲ ਸਾਡੀਆਂ ਚੋਣਾਂ ਹਨ। ਜਿਨ੍ਹਾਂ ਦੇਸਾਂ ਵਿੱਚ ਪ੍ਰਜਾਤੰਤਰ ਰਾਜ ਹੈ ਉਥੋਂ ਦੀਆਂ ਸਰਕਾਰਾਂ ਚੋਣਾਂ ਜਿੱਤ ਕੇ ਬਣਦੀਆਂ ਹਨ। ਜਿਸ ਵਿਚਾਰਧਾਰਾ ਦੇ ਵਿਅਕਤੀ ਅੱਧੇ ਤੋਂ ਵੱਧ ਜਿੱਤ ਕੇ ਆ ਗਏ ਉਹਨਾਂ ਦੀ ਸਰਕਾਰ ਬਣ ਗਈ ਪਰ ਚੋਣਾਂ ਲੜਨ ਵੇਲੇ ਕਈ ਵਾਰ ਲੱਖਾਂ ਵੋਟਰਾਂ ਦੇ ਵੱਡੇ ਚੋਣ ਹਲਕੇ ਵਿੱਚ ਉਹ ਵਿਅਕਤੀ ਵੀ ਜਿੱਤ ਦੀ ਆਸ ਲੈ ਕੇ ਖੜ੍ਹੇ ਹੋ ਜਾਂਦੇ ਹਨ ਜਿਹਨਾਂ ਨੂੰ ਹਾਰ ਦਾ ਮੂੰਹ ਵੇਖਣਾ ਪੈਂਦਾ ਹੈ। ਕੁਝ ਸੈਂਕੜੇ ਲੋਕ ਹੀ ਉਹਨਾਂ ਨੂੰ ਵੋਟ ਪਾਉਂਦੇ ਹਨ ਪਰ ਹੰਕਾਰ ਦੇ ਮਾਰੇ ਉਹ ਚੋਣ ਲੜਦੇ ਹਨ।

ਜਾਤ ਅਭਿਮਾਨੀ ਤਾਂ ਹਿੰਦੁਸਤਾਨੀ ਮੂਲ ਦੇ ਬਹੁਤ ਹਨ। ਉਹ ਆਪਣੀ ਉੱਚੀ ਜਾਤ ਦਾ ਅਭਿਮਾਨ ਕਰਦੇ ਹਨ, ਕਈ ਵਾਰੀ ਤਾਂ ਉਹ ਸਮਝਦੇ ਹਨ ਕਿ ਸਾਡੇ ਤੋਂ ਵੱਡਾ ਕੋਈ ਨਹੀਂ ਪਰ ਬਾਣੀ ਇਸ ਨੂੰ ਬੜਾ ਸੌਖਾ, ਸਿੱਧਾ, ਸਰਲ ਤੇ ਸਪਸ਼ਟ ਕਰਦੀ ਹੈ ਕਿ ਵੱਡੀ ਜਾਤ ਨਹੀਂ ਵੱਡੀ ਤਾਂ ਲਖਤਾ ਹੈ। ਤੀਜੇ ਪਾਤਸ਼ਾਹ ਨੇ ਬਾਣੀ ਵਿੱਚ ਲਿਖਿਆ ਹੈ:

**ਜਾਤਿ ਕਾ ਗਰਬੁ**
**ਨ ਕਰੀਅਹੁ ਕੋਈ॥**
**ਬ੍ਰਹਮੁ ਬਿੰਦੇ ਸੋ ਬ੍ਾਹਮਣੁ ਹੋਈ॥**

ਸਿਰਫ ਜਾਤ ਦਾ ਹੀ ਨਹੀਂ ਧਨ, ਜੋਬਨ ਦਾ ਮਾਣ ਤਾਂ ਆਮ ਹੁੰਦਾ ਹੈ, ਜਦੋਂ ਕਿ ਸਿਆਣੇ ਲੋਕ ਕਹਿੰਦੇ ਹਨ ਕਿ ਮਾਇਆ ਤਾਂ ਆਉਣੀ ਜਾਣੀ ਗੱਲ ਹੈ ਤੇ ਹੁਸਨ ਜਵਾਨੀ ਵੀ

ਸਦਾ ਨਹੀਂ ਰਹਿੰਦੀ, ਫਿਰ ਇਸ ਦਾ ਹੰਕਾਰ ਕਿਉਂ ਕੀਤਾ ਜਾਏ। ਲੋਭੀ ਵਿਅਕਤੀ ਧਨ ਇਕੱਠਾ ਕਰਦਾ ਹੈ ਤੇ ਪ੍ਰੀਤਵਾਨ ਜਿਸ ਨੂੰ ਪ੍ਰੀਤ ਕਰਦਾ ਹੈ, ਉਸ ਵੱਲ ਹੀ ਧਿਆਨ ਇਕਾਗਰ ਕਰਦਾ ਹੈ। ਬਦਲਾ ਲੈਣ ਵਾਲੇ ਦਾ ਧਿਆਨ ਤਾਂ ਆਪਣੀ ਵਾਰੀ ਵੱਲ ਹੀ ਹੁੰਦਾ ਹੈ ਪਰ ਹੰਕਾਰ ਕਰਨ ਵਾਲਾ ਵਿਅਕਤੀ ਆਪਣੇ ਆਪ ਤੋਂ ਅੱਗੇ ਕਿਸੇ ਨੂੰ ਨਹੀਂ ਵੇਖਦਾ। ਉਹ ਕੇਵਲ ਆਪਣੀ ਹਉਮੈ ਨੂੰ ਪੱਠੇ ਪਾਉਣ ਵਾਲਿਆਂ ਲਈ ਹੀ ਸਦਭਾਵਨਾ ਰੱਖਦਾ ਹੈ।

ਜੇ ਕੋਈ ਬਿਲਕੁਲ ਸਹੀ ਸਹੀ ਕਿਸੇ ਵਿਅਕਤੀ ਦਾ ਵਿਸ਼ਲੇਸ਼ਣ ਕਰ ਦੇਵੇ ਤਾਂ ਹੰਕਾਰੀ ਨੂੰ ਉਹ ਬਿਲਕੁਲ ਚੰਗਾ ਨਹੀਂ ਲੱਗਦਾ।

ਹੰਕਾਰ ਨੂੰ ਖ਼ਤਮ ਕਰਨ ਵਾਸਤੇ ਕਿਸੇ ਬਾਹਰੀ ਤਾਕਤ ਦੀ ਲੋੜ ਨਹੀਂ ਕਿਉਂਕਿ ਹੰਕਾਰ ਇਕ ਤਰ੍ਹਾਂ ਦਾ ਮਨੋਵਿਗਿਆਨਕ ਅੰਨਾਪਣ ਹੁੰਦਾ ਹੈ, ਇਹ ਸਲੀਕਿਆਂ ਨੂੰ ਖਰ੍ਹਵੇ ਅਤੇ ਨਿੱਘ ਰਹਿਤ ਬਣਾਉਂਦਾ ਹੈ। ਹੰਕਾਰ ਕਰਕੇ ਹੀ ਕਿਸੇ ਗੱਲਬਾਤ ਵਿੱਚ ਨਿਮਰਤਾ ਤੇ ਮਿਠਾਸ ਘਟਦੀ ਹੈ ਅਤੇ ਉਸ ਵਿੱਚ ਕੋਰਾਪਣ ਆ ਜਾਂਦਾ ਹੈ, ਜਿਸ ਕਰਕੇ ਕੋਈ ਹੰਕਾਰੀ ਵਿਅਕਤੀ ਨੂੰ ਚੰਗਾ ਨਹੀਂ ਸਮਝਦਾ, ਕੋਈ ਉਸ ਦੇ ਨੇੜੇ ਨਹੀਂ ਲੱਗਦਾ। ਕੋਈ ਸੰਬੰਧ ਬਣਾ ਕੇ ਨਹੀਂ ਰੱਖਣਾ ਚਾਹੁੰਦਾ ਕਿਉਂਕਿ ਉਹ ਸਮਝਦਾ ਹੈ ਇਹਨਾਂ ਹੰਕਾਰੀਆਂ ਨੂੰ ਉਹਨਾਂ ਦਾ ਹੰਕਾਰ ਹੀ ਖ਼ਤਮ ਕਰ ਦੇਵੇਗਾ।

ਪੁਸਤਕ 'ਤੇ ਕੰਮੜੇ ਵਿਸਾਰ' ਵਿੱਚੋਂ



## ਬਾਪੂ ਜਸਵੰਤ ਸਿੰਘ ਕੰਵਲ ਨੂੰ ਤੋਰ ਕੇ ਢੁੱਡੀਕੇ ਤੋਂ ਪਰਤਦਿਆਂ



*-ਗੁਰਭਜਨ ਗਿੱਲ*

ਅੱਜ ਪਿੰਡ ਗਿਆ ਸਾਂ
ਪਹਿਲੀ ਵਾਰੀ ਬਾਪੂ
ਮੇਰੇ ਨਾਲ ਨਹੀਉਂ ਬੋਲਿਆ।
ਆਪ ਉੱਠ ਅੱਜ ਉਸ
ਬੂਹਾ ਨਹੀਉਂ ਖੋਲ੍ਹਿਆ।
ਲੱਗਾ ਜੀਕੂੰ ਸੌਂ ਗਿਆ।
ਸਾਡੇ ਵੱਲ ਜਿੱਸਰਾਂ ਉਹ,
ਕੰਡ ਕਰ ਭੌਂ ਗਿਆ।

ਚੁੱਪ ਚਾਪ ਪਤਾ ਨਹੀਂ ਕਿਉਂ
ਮੰਜੇ ਉੱਤੇ ਪਿਆ ਸੀ।
ਇਹ ਤਾਂ ਕਦੇ ਬੋਲੇ ਬਿਨਾ
ਪਲ ਵੀ ਨਾ ਰਿਹਾ ਸੀ।

ਸਿਰ ਬੱਧੀ ਮੋਤੀਏ ਦੇ
ਰੰਗੀ ਦਸਤਾਰ ਸੀ।
ਮੱਥੇ ਤੋਂ ਮੈਂ ਪੜ੍ਹਿਆ ਕਿ
ਮਨ ਉੱਤੇ ਭਾਰ ਸੀ।
ਕਿੰਨੇ ਕੰਮ ਅਜੇ ਵੀ
ਅਧੂਰੇ ਛੱਡ ਚੱਲਿਆ।

ਸੂਹੇ ਕਿਉਂ ਗੁਲਾਬ ਮੇਰੇ
ਰਾਂਗਲੇ ਪੰਜਾਬ ਮੇਰੇ
ਸਿਵਿਆਂ ਨੂੰ ਜਾਣ ਵਾਲਾ
ਰਾਹ ਅੱਜ ਮੱਲਿਆ।

ਖ਼ੌਰੇ ਅੱਗੇ ਕਿੰਨਾ ਕੁਝ
ਪਿਆ ਅਣਵੇਖਿਆ।
ਬਾਪੂ ਤੁਰ ਚੱਲਿਆ,
ਏਸ ਤੋਂ ਹਨ੍ਹੇਰ ਹੋਰ
ਜਾਣਾ ਨਹੀਂ ਸੀ ਵੇਖਿਆ।

*98726-31199*

# ਹੋਲਾ ਫੱਕਰਾਂ ਦਾ

- ਸੰਤ ਤਰਨ ਸਿੰਘ ਵਹਿਮੀ

ਹੋਲੇ ਦੇ ਭੋਗ ਸਮੇਂ, ਅਗੋਂ ਹੋਲੇ ਦੀ ਅਰਜ, ਸੰਤ ਸੰਮਾਂ ਸਿੰਘ ਜੀ ਮਾਂਗੇ ਦੇ, ਖੂਹ ਤੰਬੋਲੀ ਵਾਲੇ ਕੀਤੀ। ਨੰਗੇ ਪਿੰਡੇ, ਢਿੱਲੀ ਕੱਛੇ, ਮੋਢੇ ਤੇ ਗੜਵਾ ਡੋਰੀ ਲੈ, ਹਾਜਰ ਹੋਇ। ਇਸ ਸਮੇਂ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਏ ਬੋਲਣ ਤੇ ਹੁਕਮ ਸੁਨਾਣ ਦੇ ਆਗੂ ਸੀ। ਉਹਨਾਂ ਕਿਹਾ, ਹੋਰ ਭੀ ਇਕ ਦੋ ਜਿਲਿਆਂ ਦੇ ਸਿੱਖਾਂ ਵਲੋਂ ਹੋਲੇ ਦੇ ਕਰਨ ਦੀਆਂ ਚਿੱਠੀਆਂ ਆਈਆਂ ਹਨ। ਤੂੰ ਕੀ ਹੋਲਾ ਕਰਨਾ ਏਂ। ਜਾਹ ਬੈਠ ਮਸਤਾਨਿਆਂ। ਸੰਤ ਸੰਮਾਂ ਸਿੰਘ ਜੀ ਆਪਣੇ ਥਾਂ ਜਾ ਬੈਠੇ। ਸਤਿਗੁਰੂ ਜੀ ਅਗੇ, ਹੋਰ ਸੰਗਤ ਵਲੋਂ, ਰੋਗਾਂ, ਦੁਬਿਧਾਂ, ਦੁੱਖਾਂ ਸੁੱਖਾਂ ਦੀਆਂ ਅਰਜਾਂ ਸੰਗਤ ਕਰ ਰਹੀ ਸੀ।

ਸੰਤ ਸੰਮਾਂ ਸਿੰਘ ਜੀ ਝਟ ਬਾਅਦ ਫੇਰ ਉਠੇ ਤੇ ਅਰਜ ਕੀਤੀ, ਸਤਿਗੁਰੂ ਜੀਉ ਤੇ ਸਾਧ ਸੰਗਤ ਜੀਉ ਹੋਲਾ ਮੈਨੂੰ ਦਿਓ। ਮੰਗਲ ਸਿੰਘ ਜੀ ਫੇਰ ਕਿਹਾ, ਤੂੰ ਫੇਰ ਜੂ ਘਰ ਘਰ ਗੜਵਾ ਖੜਕਾਂਦਾ ਫਿਰੇਂਗਾ। ਜੇ ਹੋਲਾ ਲੈਣਾ ਈ ਤਾਂ ਕਿਸੇ ਪੁੱਜਦੇ ਪੁਰਸ਼ ਨੂੰ ਨਾਲ ਲਿਆ। ਸੰਤ ਸੰਮਾਂ ਸਿੰਘ ਜੀ ਆਪਣੇ ਨਗਰ ਦੇ ਧਨੀ ਪੁਰਸ਼ ਲੱਧਾ ਸਿੰਘ ਨੂੰ ਨਾਲ ਲੈ ਗਏ। ਫੇਰ ਮੰਗਲ ਸਿੰਘ ਜੀ ਕਿਹਾ, ਚੋਖੇ ਮਿਲ ਕੇ ਆਉ। ਸੰਤ ਸੰਮਾਂ ਸਿੰਘ ਜੀ ਫੇਰ ਆਪਣੇ ਥਾਂ ਜਾ ਬੈਠੇ, ਪਰ ਪ੍ਰਮੇਸਰ ਬਹਿਣ ਨ ਦਿੱਤੇ। ਤੀਜੀ ਵਾਰ ਆਏ ਖੜੇ, ਗਲ ਕਪੜਾ ਪਾਏ। ਸੰਤ ਮੰਗਲ ਸਿੰਘ ਜੀ ਅਜੇ ਉਹਨਾਂ ਨੂੰ ਦੇਖ ਬੋਲਣ ਹੀ ਲਗੇ ਸੀ। ਤੂੰ ਮਸਤਾਨਿਆਂ ਹੋਲਾ ਕੀ ਕਰਨੈ ? ਹੋਲਾ ਕਰਨਾ ਕੋਈ ਖੇਡ ਏ। ਤਾਂ ਸੰਮਾਂ ਸਿੰਘ ਜੀ ਆਪੇ ਬੋਲ ਪਏ ਤੇ ਕਿਹਾ, ਹੋਲੇ ਵਾਲਾ ਤੇ ਮੇਰੀ ਬੁਕਲੇ ਹੈ ਤੇ ਤੂੰ ਕੀ ਆਖਨੈ। ਤਿਚਰ ਨੂੰ ਸੰਤ ਕੇਸਰ ਸਿੰਘ ਜੀ ਕਿੱਲੀ, ਦੀਵਾਨ ਵਿਚ ਕੁੱਦ ਪਏ ਤੇ ਕਹਿਣ ਲਗ ਪਏ, ਇਹ ਹੋਲਾ ਮੰਗ ਤੰਗ ਦਾ, ਟੁਕੜਾਂ, ਫਕਰਾਂ ਦਾ ਏ। ਇਹ ਹੋਲਾ ਅਗੋਂ ਸੰਮਾਂ ਸਿੰਘ ਦਾ ਏ ਤੇ ਹੋਰ ਬਹੁਤ ਮਸਤ ਫੌਜਾਂ ਬੋਲ ਪਈਆਂ, ਹੋਲਾ ਫਕਰਾਂ ਦਾ, ਹੋਲਾ ਮਸਤਾਨਿਆਂ ਦਾ।

1968 (ਬਿਕਰਮੀ ਸੰਮਤ) ਦਾ ਹੋਲਾ ਮਿਲ ਗਿਆ ਸੁਣ ਮਾਂਗੇ ਦੇ ਸਿੱਖ ਨਰਾਜ ਹੋ ਗਏ ਤੇ ਕਿਹੋ ਨੇ, ਸਾਡੀ ਸਲਾਹ ਬਿਨਾਂ ਹੋਲਾ ਕਿਉਂ ਲਿਆ ਹੈ ? ਸੰਤ ਸੰਤਾਂ ਸਿੰਘ ਜੀ ਉੱਤਰ ਦਿੱਤਾ, ਜਿਹਦੇ ਨਾਲ ਮੇਰੀ ਸਲਾਹ ਸੀ, ਉਸ ਕਿਸੇ ਨੂੰ ਪੁੱਛਣ ਹੀ ਨਹੀਂ ਦਿੱਤਾ। ਹੱਛਾ, ਮੈਨੂੰ ਉਹ ਨ ਜਵਾਬ ਦੇਵੇ, ਹੋਲਾ ਹੋ ਜਾਵੇਗਾ।

ਸੰਤ ਸੰਮਾਂ ਸਿੰਘ ਜੀ, ਇਕ ਦੋ ਸਾਧਾਂ ਨੂੰ ਲੈ, ਹੋਲੇ ਦੀ ਉਗਰਾਈ ਕਰਨ ਟੁਰੇ। ਇਕ ਦਿਨ ਦੁਆਲੇ ਮਾਂਗੇ ਦੇ ਖੂਹਾਂ ਤੇ ਫਿਰ ਆਏ। ਬਹੁਤਿਆਂ ਇਹੋ ਉੱਤਰ ਦਿੱਤਾ, ਤੁਸਾਂ ਸਾਥੋਂ ਬਿਨਾਂ ਪੁੱਛੇ ਹੋਲਾ ਮੰਗ ਲਿਆ, ਸਲਾਹ ਸੋਚ ਕਰ ਕੁਝ ਦਸਾਂਗੇ। ਸੰਤ ਜੀ ਰਾਤ ਕੁਝ ਚਿੰਤਾ ਕਰਦੇ ਬਿਰਾਜੇ। ਸਤਿਗੁਰੂ ਜੀ ਪਿਛਲੀ ਰਾਤੇ ਅਵਾਜ਼ਾ ਦੇ ਕਿਹਾ, ਉਠੋ ! ਸੰਤ ਜੀ ਇਸ਼ਨਾਨ ਕਰੋ ਤੇ ਭਜਨ ਕਰੋ। ਜੇ ਹੋਲਾ ਲੈਣ ਸਮੇਂ ਮੈਂ ਤੁਹਾਡਾ ਸਲਾਹੀ, ਸਾਥੀ ਸਾਂ ਤਾਂ ਹੁਣ ਭੀ ਤੁਹਾਨੂੰ ਕਿਸੇ ਕੋਲ ਜਾਣ ਦੀ ਲੋੜ ਨਹੀਂ। ਮੈਂ ਆਪ ਸਭ ਕੰਮ ਕਰਾਂਗਾ, ਤੁਸੀਂ ਅੰਦਰ ਬੈਠ ਭਜਨ ਕਰੋ। ਸੰਤ ਜੀ ਅਗਲੇ ਰੋਜ ਕਿਤੇ ਨ ਗਏ, ਮਸਤ ਹੋ ਪਏ ਰਹੇ।

ਪ੍ਰਮੇਸਰ ਸਿੱਖਾਂ ਨੂੰ ਪ੍ਰੇਰਿਆ, ਆਪੇ ਆ ਆ ਰਕਮਾਂ ਤੇ ਰਸਦਾਂ ਲਿਖਾਣ ਲਗੇ। ਕਈਆਂ ਤੇ ਜਮੀਨਾਂ ਗਹਿਣੇ ਧਰ, ਮੱਝ, ਬੈਲ ਬੇਚ ਭੀ, ਹਿੱਸਾ ਪਾਉਣੋ ਹੋਲੇ ਵਿਚ ਫਰਕ ਨ ਪਾਇਆ। ਸੰਤਾਂ ਦੇ ਮਨ ਵਿਚ ਆਈ, "ਦਿਲਾ ਕਾ ਮਾਲਕੁ ਕਰੇ ਹਾਕੁ" ਵੇਖੋ, ਕਰਤਾ ਕੀ ਕਾਰ ਚਲਾਂਦੈ। ਮੈਨੂੰ ਗਏ ਨੂੰ ਤੇ ਕੋਈ ਮੰਨਦਾ ਨ ਸੀ, ਹੁਣ ਆਪੇ ਆ ਪਏ, ਰਕਮਾਂ ਲਿਖਾਂਦੇ ਤੇ ਕੰਮ ਵੰਡ ਲੈਂਦੇ ਨੇ। ਇਸ ਤਰ੍ਹਾਂ ਸਭ ਸਾਧਨ ਹੋਲੇ ਦਾ ਹੋਇਆ ਵੇਖ, ਸੰਤ ਜੀ ਕੋਲ ਦੇ ਪਿੰਡੋਂ ਇਕ ਵੱਡੇ ਲੋਕ ਕੋਲੋਂ ਚਾਨਣੀ ਮੰਗਣ ਗਏ। ਉਸ ਮਾਇਆਧਾਰੀ ਕਿਹਾ, ਤੂੰ ਚਾਨਣੀ ਮੰਗਦਾ ਹੈਂ, ਮੈਂ ਤੇਰਾ ਦਰਸਨ ਨਹੀਂ ਕਰਨਾ ਚਾਹੁੰਦਾ। ਤੂੰ ਬਿਨ ਸਲਾਹਿਆ ਹੋਲਾ ਮੰਗ, ਹੁਣ ਲੋਕਾਂ ਦੀਆਂ ਜ਼ਮੀਨਾਂ ਗਹਿਣੇ ਪਵਾ, ਹੋਲਾ ਕਰਨੈ।

ਸੰਤ ਜੀ ਸਾਂਤ ਚਿਤ ਰਹਿ ਕਿਹਾ, "ਕਿ ਜਿਸ ਨਾਲ ਮੇਰੀ ਸਲਾਹ ਸੀ, ਉਹ ਮੇਰੇ ਹੁਣ ਭੀ ਨਾਲ ਏ। ਜੋ ਲੋਕ ਆਪੇ ਜ਼ਮੀਨਾਂ ਗਹਿਣੇ ਧਰ ਹਿੱਸਾ ਪਏ ਜਾਂਦੇ ਨੇ, ਉਹਨਾਂ ਦੇ ਵਣਜ ਵਿਚ ਮੇਰਾ ਕੀ ਕਸੂਰ ਏ ? ਮੈਂ ਤੇ ਠੀਕ ਉਹੋ ਜਿਹਾ ਹਾਂ ਜਿਸ ਦਾ ਤੂੰ ਦਰਸਨ ਨਹੀਂ ਕਰਨਾ ਚਾਹੁੰਦਾ। ਪਰ ਹੱਛਾ ਅਸੀਂ ਚਾਰ ਦਿਨ ਚਾਨਣੀ ਪ੍ਰਮੇਸਰ ਪਾਸੋਂ ਹੀ ਮੰਗ ਲਵਾਂਗੇ। ਆਖ, ਆਪ ਦੇ ਖੂਹ ਨੂੰ ਮੁੜ ਆਏ। ਰਾਤ ਫੇਰ ਪ੍ਰਮੇਸਰ ਰੂਪ ਸਤਿਗੁਰੂ ਰਾਮ ਸਿੰਘ ਜੀ ਦਰਸਨ ਦੇ ਕਿਹਾ, ਤੂੰ ਤਾਂ ਕਿਸੇ ਕੋਲ ਜਾਏਂ ਜੇ ਤੈਨੂੰ ਕਿਸੇ ਪਾਸਿਓਂ ਥੁੜ ਆਵੇ। ਸੰਤ ਜੀ ਸੰਤੋਖ ਕਰ, ਅਰਦਾਸਾ ਕਰ, ਹੋਲੇ ਨਮਿਤ ਲੰਗਰ ਅਰੰਭ ਦਿੱਤਾ।

ਜਿਹੜਾ ਕਾਵ੍ਹੇ, ਕੋਈ ਹੋਰ ਫ਼ਿਕਰ ਭੀ ਕਰੋ। ਸੰਤ ਜੀ ਕਹਿਣ, ਜਿਸ ਮੈਨੂੰ ਟੁੰਬ, ਦੂਹਰੀ, ਤੀਹਰੀ ਵਾਰੀ ਹੋਲਾ ਮੰਗਾਇਆ ਤੇ ਦਿਵਾਇਆ ਹੈ, ਉਹ ਆਪੇ ਜਦੋਂ ਉੱਦਮ ਕਰੇਗਾ, ਮੈਂ ਭੀ ਆਪਣਾ ਵਿਖਾਲੇ ਦਾ ਹਿੱਸਾ ਵਿਚ ਪਾ

ਲਵਾਂਗਾ।

ਥੋੜੇ ਦਿਨ ਹੋਲੇ ਵਿਚ ਰਹਿੰਦੇ ਜਾਣ ਸਤਿਗੁਰੂ ਪਰਤਾਪ ਸਿੰਘ ਜੀ, ਮਾਂਗੇ ਦੇ ਉਸ ਖੂਹ ਤੰਬੋਲੀ ਵਾਲੇ ਤੇ ਕੁਝ ਸੇਵਕਾਂ ਸਮੇਤ ਦਰਸਨ ਜਾ ਦਿੱਤੇ ਤੇ ਦੁਆਲੇ ਦੇ ਸਿੱਖਾਂ ਦਰਸਨ ਕਰਨ ਆਇਆਂ ਨੂੰ ਉੱਦਮ ਦਿੱਤਾ। ਤੁਸੀਂ ਘਰਾਂ ਦੇ ਕੰਮਾਂ ਵਿਚ ਰੁਝ ਰਹੇ ਹੋ, ਹੋਲਾ ਕਿਸ ਕਰਨੈ। ਇਹ ਹੋਲੇ ਮੇਲੇ, ਪੰਥਕ ਪ੍ਰਚਾਰ ਤੇ ਧਾਰਮਕ ਕਾਰ ਦਾ ਵੱਡਾ ਵਸੀਲਾ ਹੁੰਦੇ ਹਨ। ਜੋ ਹੀਲਾ ਹਿੱਸਾ ਐਸੇ ਕੰਮਾਂ ਵਿਚ ਨਾ ਪਾਵੇ ਉਹ ਆਲਸੀ ਹੁੰਦਾ ਏ। ਗੁਰਸਿੱਖਾਂ ਦਾ ਐਸੇ ਸਮਾਗਮਾਂ ਵਿਚ ਜੁਟਨਾ ਫਰਜ਼ ਹੁੰਦੈ।

ਜਿਨ੍ਹਾਂ ਨ ਸੀ ਟੁਰਨਾ ਉਹ ਭੀ ਟੁਰ ਪਏ, ਥੋੜੇ ਦਿਨਾਂ ਵਿਚ ਸਭ ਸਾਂਭਾ ਹੋ ਗਿਆ। ਚਾਨਣੀ ਸੰਤਾਂ ਕਹਿ ਦਿੱਤਾ ਅਸਾਂ ਇੰਦਰ ਕੋਲੋਂ ਲੈਣੀ ਕੀਤੀ ਹੋਈ ਏ। ਤਿੰਨੇ ਦਿਨ ਨ ਸੂਰਜ ਨਿਕਲਿਆ, ਨਾ ਵਰਖਾ ਹੀ ਹੋਈ। ਠੰਢ ਰਹੀ। ਧੁਪੋਂ ਤੇ ਮੀਂਹੋਂ ਬਚਾ ਰਿਹਾ, ਖੂਹ ਖੂਹ ਤੇ ਘਰ ਘਰ ਵਿਚ ਮਾਂਗੇ ਲੰਗਰ ਲੱਗਾ ਰਿਹਾ। ਬਹੁਤ ਦੀਵਾਨਾਂ ਤੇ ਲੰਗਰ ਦਾ ਰਸ ਰਿਹਾ।

ਸੰਤ ਸੰਮਾਂ ਸਿੰਘ ਜੀ ਭੋਗ ਵਾਲੇ ਦਿਨ ਇਤਨੇ ਮਸਤਾਨੇ ਹੋਏ, ਜਿਥੇ ਪਏ, ਪਏ ਹੀ ਰਹੇ। ਜੇ ਬੋਲਣ ਤਾਂ ਇਹੋ ਤੁਕ ਬੜੇ ਰਸੀਲੇ ਅਵਾਜੇ ਨਾਲ ਉੱਚੀ ਉੱਚੀ ਪੜ੍ਹਨ। "ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ।।" ਤੇ ਦੌੜੇ ਹੀ ਫਿਰਨ। ਸੰਤਾਂ ਐਸੀ ਮਸਤੀ ਵੰਡੀ ਜਿਥੇ ਕੋਈ ਦੀਵਾਨ, ਲੰਗਰ ਆਦਿ ਸੇਵਾ ਸੀ, ਉੱਥੇ ਹੀ ਸੰਤਾਂ ਦਾ ਦਰਸਨ ਕਰ ਬੋਲਾ ਸੁਣ, ਓਏ ਪਿਆਰਿਓ, "ਹਰਿ ਕੰਮੁ ਕਰਾਵਣਿ ਆਇਆ ਰਾਮ।।" ਮਸਤ ਹੋਇਆ ਹੀ ਜਾਪਦਾ ਸੀ। ਆਸਾ ਦੀ ਵਾਰ, ਹੋ ਰਹੀ। "ਮੈਂ ਬਉਰੀ ਮੇਰਾ ਰਾਮੁ ਭਤਾਰੁ।।" ਸਬਦ ਦਾ ਸੁਆਦ ਐਸਾ ਬਣਿਆ, ਭੋਗ ਪਾਉਣ, ਦਾ ਚੇਤਾ ਹੀ ਨਾ ਆਇਆ। ਜਿਨ੍ਹਾਂ ਉਸ ਹੋਲੇ ਦਾ ਦਰਸਨ ਕੀਤਾ ਏ। ਸੰਤ ਹਾਕਮ ਸਿੰਘ ਜੀ ਜੈਸੇ ਸੱਚੇ ਤੇ ਉੱਚੇ ਸਾਧੂਆਂ ਮੈਨੂੰ ਦਸਿਆ ਹੈ। ਉਸ ਹੋਲੇ ਦਾ ਨਜਾਰਾ ਜਦੋਂ ਭੀ ਸੁਰਤ ਵਿਚ ਆਉਂਦਾ ਏ, ਚਿੱਤ ਤਦੋਂ ਹੀ ਸੁਆਦ ਸੁਆਦ ਹੋ ਜਾਂਦਾ ਏ। ਇਸ ਸਹਿਜ-ਸੁਆਦ ਤੇ ਸੁਤੇ ਮਸਤੀ ਵਿਚ ਹੀ ਮਾਂਗੇ ਦੇ ਤੰਬੋਲੀ ਵਾਲੇ ਖੂਹ ਤੇ ਸੰਤ ਸੰਮਾ ਸਿੰਘ ਜੀ ਵਲੋਂ, ਸੰਤਾਂ ਜੈਸਾ ਹੀ ਸਮਾਂ ਬਣਿਆ ਰਿਹਾ ਤੇ ਹੋਲਾ ਹੋਇਆ। ਸੰਤ ਹਾਕਮ ਸਿੰਘ ਜੀ ਕਹਿੰਦੇ ਸੀ, "ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ।।" ਸਬਦ ਸਾਖਿਆਤ ਮੂਰਤੀਮਾਨ ਹੋਇਆ ਉਸ ਸਮੇਂ ਵੇਖਿਆ ਸੀ।

ਧੰਨਵਾਦ ਸਹਿਤ - ਜਸ ਜੀਵਨ-1 ਵਿੱਚੋਂ।
ਸੰਕਲਨ ਕਰਤਾ - ਸੰਤ ਸਾਧਾ ਸਿੰਘ ਜੀ ਮੁਹਾਰਾਂ ਵਾਲੇ,
ਪ੍ਰਧਾਨ ਨਾਮਧਾਰੀ ਸੰਗਤ, ਦਿੱਲੀ।

# ਗ਼ਜ਼ਲ

***-ਸ਼ਮਸ਼ੇਰ ਮੋਹੀ***

ਪੰਛੀ ਹੈਂ ਤੂੰ ਗੀਂਗਣ ਦੀ ਇਉਂ ਜ਼ਿਦ ਨਾ ਕਰ
ਧੂੜ 'ਚ ਮੋਤੀ ਰੋਲਣ ਦੀ ਇਉਂ ਜ਼ਿਦ ਨਾ ਕਰ
ਇਹ ਛੱਤ ਸਾਰੀ ਤੂੰ ਹੀ ਥੰਮ੍ਹੀ ਹੋਈ ਹੈ
ਤੂੰ ਵੀ ਏਥੋਂ ਖਿਸਕਣ ਦੀ ਇਉਂ ਜ਼ਿਦ ਨਾ ਕਰ
ਸੱਦ ਕੇ ਨਹਿਰ ਕਿਨਾਰੇ ਜਿਹੜੇ ਆਏ ਨਾ
ਉਹਨਾਂ ਖ਼ਾਤਰ ਡੁੱਬਣ ਦੀ ਇਉਂ ਜ਼ਿਦ ਨਾ ਕਰ
ਹੁਣ ਤੱਕ ਧੁੱਪਾਂ, ਲੂੰਆਂ ਜਰਦਾ ਆਇਆ ਹਾਂ
ਮੇਰੀ ਖ਼ਾਤਰ ਬਰਸਣ ਦੀ ਇਉਂ ਜ਼ਿਦ ਨਾ ਕਰ
ਲੈ ਮੈਂ ਤੈਨੂੰ ਜੇਤੂ ਘੋਸ਼ਿਤ ਕਰਦਾ ਹਾਂ
ਨਾਲ ਮੇਰੇ ਤੂੰ ਬਹਿਸਣ ਦੀ ਇਉਂ ਜ਼ਿਦ ਨਾ ਕਰ


## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸੰਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਰਜਿੰਦਰ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਰਜਵੰਤ ਕੌਰ |

ਮੈਂ ਰਜਵੰਤ ਕੌਰ ਐਲਾਨ ਕਰਦੀ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

*ਸਹੀ*

*ਮਿਤੀ ੨੮-੨-੨੦੨੦ ਰਜਵੰਤ ਕੌਰ*

*(ਪ੍ਰਕਾਸ਼ਕ ਦੇ ਦਸਤਖਤ)*

# ਇਤਿਹਾਸ ਦੀ ਪੈੜ ਵਿਚ
# ਹੋਲਾ ਮੁਹੱਲਾ ਦਾ ਪੁਰਬ



*-ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)*

ਹੋਲੀ ਦੇ ਪੁਰਬ ਨੂੰ ਪ੍ਰਾਚੀਨ ਕਾਲ ਤੋਂ ਹਿੰਦੋਸਤਾਨੀਆਂ ਵਲੋਂ ਬੜੇ ਚਾਅ ਤੇ ਉਮਾਹ ਨਾਲ ਮਨਾਇਆ ਜਾਂਦਾ ਹੈ। ਉਸੇ ਪੁਰਬ ਭਾਵ ਤਿਉਹਾਰ ਨੂੰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਹੋਲਾ ਮੁਹੱਲਾ ਪੁਰਬ ਦੇ ਨਾਮ ਹੇਠ ਗੁਰਮਤ ਅਨੁਸਾਰ ਸਿੱਖ ਜਗਤ ਨੂੰ ਮਨਾਉਣ ਲਈ ਪਰੇਰਨਾ ਦਿੱਤੀ ਸੀ। ਇਹ ਪੁਰਬ ਬਸੰਤ ਰਿਤੂ ਦੇ ਅੰਤ ਕਾਲ ਸਮੇਂ ਜਦੋਂ ਸਮੁਚੀ ਬਨਸਪਤੀ ਭਰ ਜੋਬਨ ਤੇ ਹੁੰਦੀ ਹੈ, ਉਸ ਸਮੇਂ ਮਨਾਇਆ ਜਾਂਦਾ ਹੈ। ਕਿਸਾਨ ਆਪਣੇ ਖੇਤਾਂ ਵਿਚ ਪੱਕ ਰਹੀ ਫ਼ਸਲ ਨੂੰ ਦੇਖ ਕੇ ਖੁਸ਼ੀਆਂ ਵਿਚ ਝੂੰਮ ਉਠਦਾ ਹੈ ਅਤੇ ਰੰਗ ਗੁਲਾਲ ਪਿਚਕਾਰੀਆਂ ਵਿਚ ਭਰ ਕੇ ਇਕ ਦੂਜੇ ਉਪਰ ਸੁੱਟ ਕੇ ਜਾਂ ਫਿਰ ਮੁਠੀਆਂ ਭਰ ਕੇ ਇਕ ਦੂਜੇ ਉਪਰ ਰੰਗ ਸੁੱਟ ਕੇ ਖੁਸ਼ੀਆਂ ਮਨਾਉਂਦਾ ਹੈ ਅਤੇ ਫਿਰ ਇਹ ਪੁਰਬ ਮਨਾ ਕੇ ਪੱਕ ਰਹੀ ਫਸਲ ਵੱਢਣ ਦੀ ਤਿਆਰੀ ਵਿਚ ਰੁਝ ਜਾਂਦਾ ਹੈ।

**ਹਿੰਦੂਆਂ ਦੇ ਇਤਿਹਾਸ/ਮਿਥਹਾਸ ਨਾਲ ਸੰਬੰਧ:-** ਹੋਲੀ ਦੇ ਪੁਰਬ ਦਾ ਜ਼ਿਆਦਾ ਸੰਬੰਧ ਹਿੰਦੂਆਂ ਦੇ ਇਤਿਹਾਸ/ਮਿਥਹਾਸ ਨਾਲ ਹੈ। ਆਖਿਆ ਜਾਂਦਾ ਹੈ ਰਾਜੇ ਹਰਨਾਖਸ਼ ਦੇ ਘਰ ਪੁੱਤਰ ਪ੍ਰਹਿਲਾਦ ਪੈਦਾ ਹੋਇਆ ਸੀ ਜੋ ਵਿਸ਼ਨੂੰ ਭਗਵਾਨ ਦਾ ਉਪਾਸਕ ਸੀ। ਭਾਈ ਕਾਹਨ ਸਿੰਘ ਰਚਿਤ ਮਹਾਨਕੋਸ਼ ਦੇ ਸਫਾ 276 ਅਨੁਸਾਰ ਹਰਨਾਖਸ਼ ਦਾ ਵੱਡਾ ਭਰਾ ਹਿਰਨਕਸ਼ਯਪ ਸੀ ਜਿਸ ਦਾ ਪੁੱਤਰ ਪ੍ਰਹਿਲਾਦ ਸੀ ਪਰੰਤੂ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਹਰਨਾਖਸ਼ ਨੂੰ ਭਗਤ ਪ੍ਰਹਿਲਾਦ ਦਾ ਪਿਤਾ ਮੰਨਿਆ ਹੈ। ਰਾਜਾ ਹਰਨਾਖਸ਼ ਬਹੁਤ ਅਭਿਮਾਨੀ ਸੀ ਅਤੇ ਹੰਕਾਰੀ ਹੋਣ ਕਾਰਨ ਆਪਣੇ ਆਪ ਨੂੰ ਭਗਵਾਨ ਵਿਸ਼ਨੂੰ ਤੋਂ ਵੱਧ ਸ਼ਕਤੀਸ਼ਾਲੀ ਮੰਨਣ ਲੱਗ ਪਿਆ ਸੀ ਅਤੇ ਅਕਾਲ ਪੁਰਖ ਦੀ ਹੋਂਦ ਨੂੰ ਮੰਨਣ ਤੋਂ ਇਨਕਾਰੀ ਹੋ ਗਿਆ ਸੀ। ਜਦੋਂ ਉਸ ਨੂੰ ਪਤਾ ਲਗਾ ਕਿ ਉਸ ਦਾ ਪੁੱਤਰ ਪ੍ਰਹਿਲਾਦ ਭਗਵਾਨ ਵਿਸ਼ਨੂੰ ਦਾ ਉਪਾਸਕ ਹੈ ਤਾਂ ਉਸ ਨੇ ਪ੍ਰਹਿਲਾਦ ਨੂੰ ਅਨੇਕ ਕਸ਼ਟ ਦਿੱਤੇ ਪਰੰਤੂ ਭਗਤ ਪ੍ਰਹਿਲਾਦ ਆਪਣੇ ਵਿਸ਼ਵਾਸ ਤੇ ਕਾਇਮ ਰਿਹਾ। ਅਖੀਰ ਦੈਂਤ ਹਰਨਾਕਸ਼ ਨੇ ਆਪਣੀ ਭੈਣ ਹੋਲਿਕਾ ਨੂੰ, ਜਿਸ ਨੂੰ ਵਰ ਪ੍ਰਾਪਤ ਸੀ ਕਿ ਉਸ ਨੂੰ ਅਗਨੀ ਸਾੜ ਨਹੀਂ ਸਕਦੀ, ਉਹ ਪ੍ਰਹਿਲਾਦ ਨੂੰ ਗੋਦ ਵਿਚ ਲੈ ਕੇ ਅੱਗ ਵਿਚ ਬੈਠ ਜਾਵੇ ਤਾਂ ਪ੍ਰਹਿਲਾਦ ਖਤਮ ਹੋ ਜਾਵੇਗਾ। ਅਕਾਲ ਪੁਰਖ ਨੇ ਪ੍ਰਹਿਲਾਦ ਤੇ ਕਿਰਪਾ ਕੀਤੀ, ਉਸ ਦੀ ਭੂਆ ਹੋਲਿਕਾ ਪ੍ਰਹਿਲਾਦ ਨੂੰ ਲੈ ਕੇ ਅੱਗ ਵਿਚ ਬੈਠ ਗਈ ਤਾਂ ਹੋਲਿਕਾ ਸੜ ਗਈ ਅਤੇ ਪ੍ਰਹਿਲਾਦ ਬਚ ਗਿਆ। ਫਿਰ ਭਗਵਾਨ ਵਿਸ਼ਨੂੰ ਜੀ ਨੇ ਨਰ ਸਿੰਘ ਅਵਤਾਰ ਦਾ ਰੂਪ ਧਾਰ ਕੇ ਹਰਣਾਖਸ਼ ਨੂੰ ਮਾਰ ਦਿੱਤਾ ਅਤੇ ਆਪਣੇ ਭਗਤ ਦੀ ਰੱਖਿਆ ਕੀਤੀ। ਇਸ ਪ੍ਰਤੀ ਬਦੀ ਉਪਰ ਨੇਕੀ ਦੀ ਜਿੱਤ ਨੂੰ ਗੁਰਬਾਣੀ ਵਿਚ ਇਸ ਪ੍ਰਕਾਰ ਮੰਨਿਆ ਹੈ–

ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ
ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ
ਨਾਮਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ
ਅੰਤ ਲਏ ਛਡਾਇਆ ॥4 ॥13 ॥20 ॥

(ਪੰਨਾ 451)

ਪਾਪੀ ਦੈਂਤ ਹਰਣਾਖਸ਼ ਮਰ ਗਿਆ ਅਤੇ ਉਸ ਦੇ ਨਾਲ ਉਸ ਦੀ ਭੈਣ ਹੋਲਿਕਾ ਦਾ ਵੀ ਅੰਤ ਹੋ ਗਿਆ, ਖੁਸ਼ੀ ਵਿਚ ਸਾਰੀ ਪਰਜਾ ਨੇ ਹੋਲਿਕਾ ਦੀ ਸਵਾਹ ਉਡਾ ਦਿੱਤੀ ਅਤੇ ਧਰਮ ਦੀ ਅਧਰਮ ਤੇ ਜਿੱਤ ਹੋਣ ਦੀ ਯਾਦ ਵਿਚ ਹਰ ਸਾਲ ਲੋਕਾਈ ਨੇ ਇਹ ਪੁਰਬ ਮਨਾਉਣਾ ਸ਼ੁਰੂ ਕਰ ਦਿੱਤਾ।

**ਸਿੱਖ ਇਤਿਹਾਸ ਵਿਚ ਹੋਲੀ/ਹੋਲਾ ਪੁਰਬ:-**

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਲੋਕਾਈ ਨੂੰ ਨੈਤਿਕ ਅਤੇ ਆਚਰਣਿਕ ਪੱਧਰ ਤੇ ਰਸਾਤਲ ਵਲ ਜਾਂਦੇ ਡਿੱਠਾ ਕਿਉਂਕਿ ਹਿੰਦੂ ਲੋਕ ਲਾਲ, ਪੀਲੇ, ਕਾਲੇ ਰੰਗ ਇਕ

ਦੂਜੇ ਤੇ ਪਾਉਂਦੇ ਸਨ ਅਤੇ ਫਿਰ ਗੰਦਗੀ ਚਿੱਕੜ ਪਾ ਕੇ ਅਸਭਿਯਕ ਹੋਣ ਦਾ ਸਬੂਤ ਦੇਂਦੇ ਸਨ। ਗੁਰੂ ਜੀ ਦੁਆਰਾ 1700 ਈਸਵੀ ਵਿਚ ਹੋਲੀ ਦਾ ਨਾਮ ਬਦਲ ਕੇ ਹੋਲਾ ਮੁਹੱਲਾ ਕੀਤਾ ਅਤੇ ਸਿੱਖਾਂ ਵਿਚ ਬੀਰਤਾ ਦਾ ਸੰਚਾਰ ਕਰਨ ਲਈ ਸਿੰਘਾਂ ਦੇ ਦੋ ਗਰੁੱਪ ਬਣਾ ਕੇ ਮਸਨੂਈ ਯੁੱਧ ਦੋਹਾਂ ਗਰੁੱਪਾਂ ਵਿਚ ਕਰਵਾਇਆ ਜਾਂਦਾ ਅਤੇ ਇਕ ਜਗ੍ਹਾ ਤੇ ਕਬਜ਼ਾ ਕਰਨ ਲਈ ਕਿਹਾ ਜਾਂਦਾ। ਜਿਹੜਾ ਦਲ ਜਿੱਤ ਜਾਂਦਾ ਸੀ, ਉਸ ਨੂੰ ਗੁਰੂ ਜੀ ਅਪਾਰ ਖੁਸ਼ੀਆਂ ਬਖਸ਼ਦੇ ਸਨ। ਭਾਈ ਕਾਹਨ ਸਿੰਘ ਨਾਭਾ ਗਰੰਥ "ਮਹਾਨਕੋਸ਼" ਦੇ ਸਫਾ 283 ਤੇ ਇਸ ਪ੍ਰਕਾਰ ਲਿਖਦੇ ਹਨ:-

"ਹੋਲਾ ਮੁਹੱਲਾ- ਸੰਗਯਾ-ਹਮਲਾ ਅਤੇ ਜਾਯ ਹਮਲਾ, ਹੱਲਾ ਅਤੇ ਹੱਲੇ ਦੀ ਥਾਂ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸੇ ਨੂੰ ਸ਼ਸਤਰ ਅਤੇ ਯੁਧ ਵਿਦਯਾ ਵਿਚ ਨਿਪੁਣ ਕਰਨ ਲਈ ਇਹ ਰੀਤਿ ਚਲਾਈ ਸੀ ਕਿ ਦੋ ਦਲ ਬਣਾ ਕੇ ਪ੍ਰਧਾਨ ਸਿੰਘਾਂ ਦੇ ਹੇਠ ਇਕ ਖਾਸ ਥਾਂ ਤੇ ਕਬਜ਼ਾ ਕਰਨ ਲਈ ਹਮਲਾ ਕਰਨਾ, ਕਲਗੀਧਰ ਆਪ ਇਸ ਮਸਨੂਈ ਜੰਗ ਦਾ ਕਰਤਬ ਦੇਖਦੇ ਅਤੇ ਦੋਹਾਂ ਦਲਾਂ ਨੂੰ ਸ਼ੁਭ ਸਿੱਖਯਾ ਦਿੰਦੇ ਸੇ ਅਰ ਜੋ ਦਲ ਕਾਮਯਾਬ ਹੁੰਦਾ ਉਸ ਨੂੰ ਦੀਵਾਨ ਵਿਚ ਸਿਰੋਪਾ ਬਖਸ਼ਦੇ ਸਨ।"

ਗੁਰੂ ਜੀ ਦੀ ਕਿਰਪਾ ਨਾਲ ਹੋਲਾ ਮੁਹੱਲਾ ਦੀ ਨਵੀਂ ਪਿਰਤ ਸਿੱਖ ਜਗਤ ਵਿਚ ਚਾਲੂ ਹੋ ਗਈ ਅਤੇ ਖਾਲਸਾ ਪੰਥ ਦਾ ਜਾਹੋ ਜਲਾਲ ਚਮਕ ਉਠਿਆ। ਖਾਲਸੇ ਦੀ ਚੜ੍ਹਤ ਬਾਰੇ ਕਵੀ ਨਿਹਾਲ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ-

ਬਰਛਾ ਢਾਲ ਕਟਾਰਾ ਤੇਗਾ, ਕੜਛਾ ਦੇਗਾ ਗੋਲਾ ਹੈ,
ਛਕਾ ਪ੍ਰਸਾਦ ਸਜਾ ਦਸਤਾਰਾ, ਅਰ ਕਰਦੌਨਾ ਟੋਲਾ ਹੈ,
ਸੁਭਟ ਸੁਚਾਲਾ ਅਰ ਲਖ ਬਾਹਾ, ਕਲਗਾ ਸਿੰਘ ਸੁਚੋਲਾ ਹੈ,
ਅਪਰ ਮਛਹਿਰਾ ਦਾੜ੍ਹਾ ਜੈਸੇ, ਤੈਸੇ ਬੋਲਾ ਹੋਲਾ ਹੈ।

ਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਹੋਲਾ ਪੁਰਬ ਮਨਾਉਣ ਤੋਂ ਪਹਿਲਾਂ ਹੋਲਾ ਪੁਰਬ ਮਨਾਉਣ ਦੀ ਪਿਰਤ ਪਉਂਟਾ ਸਾਹਿਬ ਵਿਖੇ ਹੀ ਸ਼ੁਰੂ ਕਰ ਦਿੱਤੀ ਸੀ। ਉਸ ਪਰੰਪਰਾ ਨੂੰ ਕਾਇਮ ਰੱਖਦੇ ਹੋਏ ਅੱਜ ਵੀ ਹਰ ਸਾਲ ਪਉਂਟਾ ਸਾਹਿਬ ਇਹ ਪੁਰਬ ਬੜੀ ਸ਼ਾਨੋ ਸ਼ੌਕਤ ਅਤੇ ਜਾਹੋ ਜਲਾਲ ਨਾਲ ਸਿੱਖ ਜਗਤ ਵਲੋਂ ਮਨਾਇਆ ਜਾਂਦਾ ਹੈ।

ਪਉਂਟਾ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਤੋਂ ਬਿਨਾਂ ਸਿੱਖ ਜਗਤ ਵਲੋਂ ਵਰਤਮਾਨ ਹਿਮਾਚਲ ਪ੍ਰਦੇਸ਼ ਵਿਚ ਊਨਾ ਤੋਂ ਲੱਗਭਗ 40 ਕਿਲੋਮੀਟਰ ਦੂਰ ਪਿੰਡ ਮੈੜੀ ਨਹਿਰੀਆਂ ਵਿਖੇ ਵੀ ਹੋਲਾ ਪੁਰਬ ਮਨਾਇਆ ਜਾਂਦਾ ਹੈ। ਧੀਰਮੱਲ ਦੇ ਖਾਨਦਾਨ ਵਿਚੋਂ ਬਾਬਾ ਰਾਮ ਸਿੰਘ ਦੇ ਪੁੱਤਰ ਬਾਬਾ ਵਡਭਾਗ ਸਿੰਘ ਜਿਨ੍ਹਾਂ ਦਾ ਪਹਿਲਾਂ ਨਿਵਾਸ ਕਰਤਾਰਪੁਰ ਵਿਖੇ ਸੀ, ਉਹ, ਧਾੜਵੀ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਤੋਂ ਤੰਗ ਆ ਕੇ ਪਿੰਡ ਮੈੜੀ ਵਿਖੇ ਦਰਸ਼ਨੀ ਖੱਡ ਦੇ ਸਥਾਨ ਤੇ ਜਾ ਵਸੇ। ਅਹਿਮਦ ਸ਼ਾਹ ਅਬਦਾਲੀ ਉਧਰ ਵੀ ਗਿਆ ਪਰੰਤੂ ਉਹ ਬਾਬਾ ਜੀ ਦਾ ਵਾਲ ਵਿੰਗਾ ਨਹੀਂ ਕਰ ਸਕਿਆ। ਉਥੇ ਹੋਲਾ ਪੁਰਬ ਸ੍ਰੀ ਅਨੰਦਪੁਰ ਸਾਹਿਬ ਦੇ ਹੋਲਾ ਪੁਰਬ ਤੋਂ ਕੁਝ ਦਿਨ ਪਹਿਲਾਂ ਮਨਾਇਆ ਜਾਂਦਾ ਹੈ। ਹਿਮਾਚਲ ਪ੍ਰਦੇਸ਼ ਤੋਂ ਬਿਨਾਂ ਜੰਮੂ ਕਸ਼ਮੀਰ, ਪੰਜਾਬ, ਹਰਿਆਣਾ, ਉੱਤਰ ਪ੍ਰਦੇਸ਼ ਅਤੇ ਦੂਰ ਦੁਰਾਡੇ ਦੇ ਪ੍ਰਦੇਸ਼ਾਂ, ਬਿਦੇਸ਼ਾਂ ਤੋਂ ਵੀ ਸੰਗਤਾਂ ਪਿੰਡ ਮੈੜੀ ਪਹੁੰਚਦੀਆਂ ਹਨ। ਉਥੇ ਪਵਿੱਤਰ ਦਰਸ਼ਨੀ ਖੱਡ, ਧੌਲੀਧਾਰ ਵਿਖੇ ਇਸ਼ਨਾਨ ਕਰਕੇ ਜਿਸ ਪ੍ਰਾਣੀ ਨੂੰ ਪ੍ਰੇਤ ਆਤਮਾਵਾਂ ਦਾ ਪਹਿਰਾ ਹੋਣੇ, ਉਹ ਅਰੋਗ ਹੋ ਕੇ ਵਾਪਸ ਆਪਣੇ ਘਰ ਪਰਤਦੇ ਹਨ।

**ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੋਲਾ ਪੁਰਬ ਦੀ ਸ਼ਾਨ:-**

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਹੀ ਸਿੱਖ ਜਗਤ ਵਿਚ ਨਿਘਾਰ ਆਉਣਾ ਸ਼ੁਰੂ ਹੋ ਗਿਆ ਸੀ, ਸਿੱਖਾਂ ਵਿਚ ਬਾਲ ਵਿਆਹ, ਬਹੁ ਵਿਆਹ, ਸ਼ਰਾਬ ਅਤੇ ਹੋਰ ਨਸ਼ਿਆਂ ਦਾ ਸੇਵਨ ਸਿੱਖਾਂ ਵਿਚ ਪ੍ਰਚਲਤ ਹੋ ਗਿਆ ਸੀ। ਉਸ ਦੀ ਮ੍ਰਿਤੂ ਤੋਂ ਛੇਤੀ ਬਾਅਦ ਪੰਜਾਬ ਵੀ ਅੰਗਰੇਜ਼ ਦੀ ਝੋਲੀ ਪੈ ਗਿਆ ਸੀ। ਸਤਿਗੁਰੂ ਜੀ ਨੇ ਸਿੱਖ ਜਗਤ ਦੇ ਦਰਦਨਾਕ ਹਾਲਾਤ ਆਪਣੀਆਂ ਅੱਖਾਂ ਨਾਲ ਦੇਖੇ ਸਨ ਤਾਂ ਹੀ ਉਹਨਾਂ ਨੇ ਦੇਸ਼ ਵਿਚ ਸਤਿਜੁਗ ਦਾ ਵਰਤਾਰਾ ਕਰਨ ਲਈ 1857 ਈਸਵੀ ਦੀ ਇਤਿਹਾਸਕ ਵਿਸਾਖੀ ਨੂੰ ਸੰਤ ਖਾਲਸਾ ਦੀ ਸਾਜਨਾ ਕੀਤੀ ਸੀ ਅਤੇ ਫਿਰ ਉਹਨਾਂ ਨੇ ਗੁਰੂ

| | | |
|---|---|---|
| 1866 ਈਸਵੀ | (1922 ਬਿਕਰਮੀ) | ਖੋਟੇ ਨਗਰ (ਜ਼ਿਲ੍ਹਾ ਫਿਰੋਜ਼ਪੁਰ) |
| 1867 ਈਸਵੀ | (1923 ਬਿਕਰਮੀ) | ਸ੍ਰੀ ਅਨੰਦਪੁਰ ਸਾਹਿਬ (ਜ਼ਿਲ੍ਹਾ ਹੁਸ਼ਿਆਰਪੁਰ) |
| 1868 ਈਸਵੀ | (1924 ਬਿਕਰਮੀ) | ਸ੍ਰੀ ਭੈਣੀ ਸਾਹਿਬ (ਜ਼ਿਲ੍ਹਾ ਲੁਧਿਆਣਾ) |
| 1869 ਈਸਵੀ | (1925 ਬਿਕਰਮੀ) | ਮਾਨਾਂਵਾਲੇ (ਜ਼ਿਲ੍ਹਾ ਸਿਆਲਕੋਟ) |
| 1870 ਈਸਵੀ | (1926 ਬਿਕਰਮੀ) | ਸ੍ਰੀ ਭੈਣੀ ਸਾਹਿਬ (ਜ਼ਿਲ੍ਹਾ ਲੁਧਿਆਣਾ) |
| 1871 ਈਸਵੀ | (1927 ਬਿਕਰਮੀ) | ਸ੍ਰੀ ਅਨੰਦਪੁਰ ਸਾਹਿਬ (ਜ਼ਿਲ੍ਹਾ ਹੁਸ਼ਿਆਰਪੁਰ) |

ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਾਜੀ ਸਿੱਖੀ ਦੀ ਸੰਭਾਲ ਕੀਤੀ। ਉਹਨਾਂ ਨੇ ਹੋਲਾ ਪੁਰਬ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜਿਵੇਂ ਸ੍ਰੀ ਅਨੰਦਪੁਰ ਸਾਹਿਬ ਮਨਾਇਆ ਜਾਂਦਾ ਸੀ, ਉਵੇਂ ਹੀ ਉਹ ਪਰੰਪਰਾਵਾਂ ਨੂੰ ਸੁਰਜੀਤ ਕੀਤਾ। ਸਤਿਗੁਰੂ ਰਾਮ ਸਿੰਘ ਜੀ ਨੇ ਸੰਮਤ 1922 ਤੋਂ 1927 ਬਿਕਰਮੀ ਤਕ ਛੇ ਹੋਲੇ ਕੀਤੇ ਸਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

ਸਤਿਗੁਰੂ ਰਾਮ ਸਿੰਘ ਜੀ ਦੇ ਯਤਨਾਂ ਨਾਲ ਦੇਸ਼ ਦੀ ਕਾਇਆ ਕਲਪ ਹੋ ਗਈ। ਦੇਸ਼ ਵਾਸੀ ਅੰਗਰੇਜ਼ ਦੇ ਖਿਲਾਫ ਉਠ ਖਲੋਏ। ਦੇਸ਼ ਨੂੰ ਬਿਦੇਸ਼ੀ ਹਕੂਮਤ ਤੋਂ ਆਜ਼ਾਦ ਕਰਾਉਣ ਲਈ ਦੇਸ਼ ਵਾਸੀ ਗੋਦਾਂ ਗੁੰਦਣ ਲੱਗ ਪਏ ਪਰੰਤੂ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ 18 ਜਨਵਰੀ 1872 ਈਸਵੀ ਨੂੰ ਪੰਜਾਬ ਤੋਂ ਜਲਾਵਤਨ ਕਰਕੇ ਪੰਜਾਬੀਆਂ ਦੀਆਂ ਕੋਸ਼ਿਸ਼ਾਂ ਨੂੰ ਨਾਕਾਮ ਕਰਨ ਦੀ ਕੋਸ਼ਿਸ਼ ਕੀਤੀ। ਇਸ ਪ੍ਰਕਾਰ ਸਤਿਗੁਰੂ ਰਾਮ ਸਿੰਘ ਜੀ 1872 ਈਸਵੀ ਦਾ ਹੋਲਾ ਨਾ ਦੇਖ ਸਕੇ।

**ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਹੋਲਾ ਪੁਰਬ ਦੇ ਵੇਰਵੇ-**

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਤੋਂ ਬਾਅਦ ਨਾਮਧਾਰੀ ਜਗਤ ਤੇ ਅੰਗਰੇਜ਼ ਸਰਕਾਰ ਦਾ ਕਹਿਰ ਨਾਜ਼ਲ ਹੋ ਗਿਆ ਸੀ। ਪੰਜ ਤੋਂ ਵੱਧ ਕਿਤੇ ਵੀ ਨਾਮਧਾਰੀ ਇਕੱਠੇ ਨਹੀਂ ਹੋ ਸਕਦੇ ਸਨ, ਸ੍ਰੀ ਆਦਿ ਗਰੰਥ ਸਾਹਿਬ ਦਾ ਪਾਠ ਨਹੀਂ ਸੀ ਕਰ ਸਕਦੇ ਕਿਉਂਕਿ ਅੰਗਰੇਜ਼ ਸਰਕਾਰ ਨੂੰ ਉਹਨਾਂ ਵਿੱਚੋਂ ਬਗਾਵਤ ਦੀ ਬੋਅ ਆ ਰਹੀ ਸੀ। ਸਤਿਗੁਰੂ ਹਰੀ ਸਿੰਘ ਜੀ ਤੇ ਪਾਬੰਦੀਆਂ ਆਇਦ ਸਨ, ਇਸ ਕਾਰਨ 1872 ਈਸਵੀ ਤੋਂ 1898 ਈਸਵੀ ਤੱਕ ਸਤਿਗੁਰੂ ਜੀ ਹੋਲਾ ਪੁਰਬ ਮਨਾ ਨਹੀਂ ਸਕੇ ਸਨ। ਉਹਨਾਂ ਨੇ ਆਪਣਾ ਗੁਰਿਆਈ ਵਾਲਾ ਸਮਾਂ ਬੜੇ ਸਬਰ, ਸੰਤੋਖ ਨਾਲ ਅਤੇ ਅੰਗਰੇਜ਼ ਸਰਕਾਰ ਦੇ ਜ਼ੁਲਮ ਸਹਿੰਦੇ ਹੋਏ ਬਤੀਤ ਕੀਤਾ ਸੀ। ਉਹਨਾਂ ਨੇ ਅੱਠ ਹੋਲਾ ਪੁਰਬ ਮਨਾਏ ਸਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

| | | |
|---|---|---|
| 1899 ਈਸਵੀ | 1955 ਬਿਕਰਮੀ | ਗੁਰੂ ਚੱਕ- ਸਿਆਲਕੋਟ |
| 1900 ਈਸਵੀ | 1956 ਬਿਕਰਮੀ | ਰੋੜੀ ਸਾਹਿਬ- ਗੁਜਰਾਂਵਾਲਾ |
| 1901 ਈਸਵੀ | 1957 ਬਿਕਰਮੀ | ਸਦੋਵਾਲ- ਲਾਇਲਪੁਰ |
| 1902 ਈਸਵੀ | 1958 ਬਿਕਰਮੀ | ਮੱਟਵੀਂ- ਗੁਜਰਾਂਵਾਲਾ |
| 1903 ਈਸਵੀ | 1959 ਬਿਕਰਮੀ | ਗੁਰੂ ਚੱਕ- ਸਿਆਲਕੋਟ |
| 1904 ਈਸਵੀ | 1960 ਬਿਕਰਮੀ | ਗਿੱਲੀਂ- ਸੇਖੂਪੁਰਾ |
| 1905 ਈਸਵੀ | 1961 ਬਿਕਰਮੀ | ਸ੍ਰੀ ਭੈਣੀ ਸਾਹਿਬ ਤੇ ਨੁਸ਼ਹਿਰਾ-(ਗੁਜਰਾਤ) |
| 1906 ਈਸਵੀ | 1962 ਬਿਕਰਮੀ | ਮਾਨਾਂ ਵਾਲੇ- (ਸਿਆਲਕੋਟ) |

ਉਪਰੋਕਤ ਹੋਲਾ ਪੁਰਬ (1906 ਈਸਵੀ) ਤੇ ਸਤਿਗੁਰੂ ਹਰੀ ਸਿੰਘ ਨੇਤਰਾਂ ਦੀ ਤਕਲੀਫ਼ ਕਾਰਨ ਆਪ ਦਰਸ਼ਨ ਦੇਣ ਨਾ ਜਾ ਸਕੇ। ਉਹਨਾਂ ਦੀ ਥਾਂ ਮਾਤਾ ਜੀਵਨ ਕੌਰ ਜੀ ਤੇ ਮਹਾਰਾਜ (ਸਤਿਗੁਰੂ) ਪ੍ਰਤਾਪ ਸਿੰਘ ਜੀ ਮਾਨਾਂ ਵਾਲੇ ਗਏ ਸਨ ਅਤੇ ਹੋਲਾ ਪੁਰਬ ਮਨਾਇਆ ਸੀ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਹੋਲਾ ਪੁਰਬ:-**

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ, ਨਾਮਧਾਰੀ ਪੰਥ ਦਾ ਸੁਨਿਹਰੀ ਯੁੱਗ ਸੀ। ਉਹਨਾਂ ਦੇ ਸਮੇਂ ਨਾਮਧਾਰੀ ਪੰਥ ਨੇ ਹਰ ਪੱਖ ਤੋਂ ਉਨਤੀ ਕੀਤੀ ਅਤੇ ਅੰਗਰੇਜ਼ ਸਰਕਾਰ ਦੀ ਨੀਂਦ ਹਰਾਮ ਕਰ ਦਿੱਤੀ ਸੀ। ਸਤਿਗੁਰੂ ਜੀ ਦੀ ਆਗਿਆ ਨਾਲ ਸੁਤੰਤਰਤਾ ਸੰਗ੍ਰਾਮ ਪ੍ਰਚੰਡ ਹੋਇਆ ਅਤੇ ਜੋ ਵੀ ਦੇਸ਼ ਵਿਚ ਕਰਾਂਤੀਕਾਰੀ ਲਹਿਰ ਉਠੀ, ਉਸ ਵਿਚ ਨਾਮਧਾਰੀ ਪੰਥ ਨੇ ਆਪਣਾ ਯੋਗਦਾਨ ਪਾਇਆ। ਜੋ ਮਿਸ਼ਨ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਵਿਚ ਚਲਾਇਆ ਸੀ, ਉਸ ਨੂੰ ਹਿੰਦੋਸਤਾਨੀਆਂ ਨੇ ਅਪਨਾਇਆ ਅਤੇ ਹਰ ਪੱਖ ਤੋਂ ਦੇਸ਼ ਨੇ ਉਨਤੀ ਕੀਤੀ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ ਪਹਿਲਾ ਹੋਲਾ ਪੁਰਬ 1907 ਈਸਵੀ ਵਿਚ ਨੁਸ਼ਹਿਰਾ ਜਿਲ੍ਹਾ ਗੁਜਰਾਤ ਵਿਚ ਨਾਮਧਾਰੀ ਪੰਥ ਨੇ ਮਨਾਇਆ ਸੀ। ਅਟਲ ਪ੍ਰਤਾਪੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਦੇਸ਼ ਪ੍ਰਦੇਸ਼ ਵਿਚ ਨਾਮਧਾਰੀ ਜਗਤ ਨੇ (1907 ਈ: ਤੋਂ 1959 ਈ:) ਤੱਕ 55 ਹੋਲਾ ਪੁਰਬ ਮਨਾਏ ਸਨ। 1959 ਈਸਵੀ ਵਿਚ ਆਖਰੀ ਹੋਲਾ ਪੁਰਬ ਸ੍ਰੀ ਜੀਵਨ ਨਗਰ-ਹਰਿਆਣਾ ਅਤੇ ਬਿਦੇਸ਼ਾਂ ਵਿਚ ਕੰਪਾਲਾਂ-ਯੂਗੰਡਾ ਵਿਚ ਮਨਾਇਆ ਗਿਆ ਸੀ। ਇਸ ਤੋਂ ਬਿਨਾਂ 1950 ਈਸਵੀ ਵਿਚ ਬੈਂਕੌਕ-ਥਾਈਲੈਂਡ ਬਿਦੇਸ਼ ਵਿਚ ਹੋਲਾ ਮਨਾਇਆ ਗਿਆ ਸੀ।

1920 ਈਸਵੀ ਵਿਚ ਵਰਨਾਂ-ਸੇਖੂਪੁਰਾ ਦੇ ਹੋਲੇ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਯਤਨਾਂ ਨਾਲ ਪਹਿਲੀ ਵਾਰ ਸਤਿਜੁਗ ਅਖ਼ਬਾਰ ਪ੍ਰਕਾਸ਼ਤ ਹੋ ਕੇ ਸਾਧ ਸੰਗਤ ਦੇ ਹੱਥਾਂ ਵਿਚ

ਆਈ ਸੀ। ਉਸ ਸਮੇਂ ਤੋਂ ਲੈ ਕੇ ਅੱਜ ਤੱਕ ਨਿਰੰਤਰ ਹੋਲਾ ਪੁਰਬ ਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਬਸੰਤ ਅੰਕ ਅਤੇ ਹੋਰ ਵਿਸ਼ੇਸ਼ ਅੰਕ ਬੜੀ ਰੀਝ ਨਾਲ ਪ੍ਰਕਾਸ਼ਤ ਹੁੰਦੇ ਆ ਰਹੇ ਹਨ ਜਿਨ੍ਹਾਂ ਨੂੰ ਨਾਮਧਾਰੀ ਸੰਗਤ ਬੜੇ ਚਾਅ ਤੇ ਉਤਸ਼ਾਹ ਨਾਲ ਪੜ੍ਹਦੀ ਆ ਰਹੀ ਹੈ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਹੋਲਾ ਪੁਰਬ-**

1959 ਈਸਵੀ ਵਿਚ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ। ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸਾਧ ਸੰਗਤ ਨੇ ਪਹਿਲਾ ਹੋਲਾ ਪੁਰਬ 1960 ਈਸਵੀ ਵਿਚ ਆਰ.ਬੀ. (ਗੰਗਾ ਨਗਰ) ਵਿਖੇ ਮਨਾਇਆ ਸੀ। ਉਹਨਾਂ ਦੀ ਰਹਿਨੁਮਾਈ ਹੇਠ ਨਾਮਧਾਰੀ ਪੰਥ ਨੇ 58 ਹੋਲੇ 2012 ਈਸਵੀ ਤਕ ਮਨਾਏ ਸਨ।

ਉਹਨਾਂ ਦੀ ਕਿਰਪਾ ਨਾਲ ਬਿਦੇਸ਼ਾਂ ਦੀ ਧਰਤੀ ਤੇ ਬੰਕੌਕ (ਥਾਈਲੈਂਡ) 1972 ਈਸਵੀ ਵਿਚ, ਬਰਮਿੰਘਮ (ਇੰਗਲੈਂਡ) 1984 ਈਸਵੀ ਵਿਚ, ਦਾਰਾਸਲਾਮ (ਤਨਜ਼ਾਨੀਆ) 1986 ਈਸਵੀ ਵਿਚ, ਬੰਕੌਕ (ਥਾਈਲੈਂਡ) 1993 ਈਸਵੀ ਵਿਚ, ਚੰਗਮਈ (ਥਾਈਲੈਂਡ) 1993 ਈਸਵੀ ਵਿਚ ਸਾਧ ਸੰਗਤ ਨੇ ਬੜੇ ਉਤਸ਼ਾਹ ਨਾਲ ਹੋਲਾ ਪੁਰਬ ਮਨਾਏ ਸਨ। ਇਸ ਤੋਂ ਬਿਨਾਂ 29 ਵਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਹੋਲਾ ਪੁਰਬ ਸ੍ਰੀ ਭੈਣੀ ਸਾਹਿਬ ਵਿਖੇ ਵੱਖ ਵੱਖ ਸਾਲਾਂ ਵਿਚ ਮਨਾਏ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਹੋਲਾ ਪੁਰਬ, ਸਤਿਗੁਰੂ ਬਾਲਕ ਸਿੰਘ ਜੀ ਦਾ ਅਵਤਾਰ ਧਾਰਨ ਪੁਰਬ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਦਿਹਾੜਾ ਵੀ ਜੋੜ ਕੇ ਉਹਨਾਂ ਨੇ ਇਹ ਤ੍ਰਿਬੇਣੀ ਪੁਰਬ ਬਣਾ ਦਿੱਤਾ। 2012 ਈਸਵੀ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋਤੀ ਜੋਤ ਸਮਾ ਗਏ। ਉਹਨਾਂ ਤੋਂ ਬਾਅਦ ਗੁਰਿਆਈ ਦੀ ਜ਼ੁੰਮੇਵਾਰੀ ਨੂੰ ਸੰਭਾਲਦੇ ਹੋਏ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਹਰ ਸਾਲ ਹੋਲਾ ਪੁਰਬ ਅਪਾਰ ਕਿਰਪਾ ਕਰਦੇ ਹੋਏ ਨਾਮਧਾਰੀ ਪੰਥ ਦੇ ਰਾਹ ਦਸੇਰਾ ਬਣ ਕੇ ਮਨਾ ਰਹੇ ਹਨ, ਹੁਣ ਤਕ ਆਪ ਜੀ ਸੱਤ ਹੋਲਾ ਪੁਰਬ ਮਨਾ ਚੁਕੇ ਹਨ ਅਤੇ ਇਸ ਸਾਲ ਆਪ ਜੀ ਅੱਠਵਾਂ ਪੁਰਬ ਮਨਾ ਰਹੇ ਹਨ। ਇਹਨਾਂ ਹੋਲਾ ਪੁਰਖਾਂ ਨਾਲ ਆਪ ਪੰਥ ਨੂੰ ਸੁਚੱਜੀ ਸੇਧ ਦੇ ਰਹੇ ਹਨ ਅਤੇ ਸਿੱਖ ਇਤਿਹਾਸ ਅਤੇ ਵਿਰਸੇ ਦੀਆਂ ਪਰੰਪਰਾਵਾਂ ਦੀ ਸਾਂਭ ਸੰਭਾਲ ਕਰ ਰਹੇ ਹਨ।

**ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)**

**ਸੰਪਰਕ- 94177-69103**

✲✲✲



# .ਗਜ਼ਲਾਂ

**- ਡਾ. ਹਰਨੇਕ ਸਿੰਘ ਕੋਮਲ**

(1)

ਅੰਦਰ ਮਹਿਰਮ, ਭਾਲ ਕੇ ਰੱਖੀਂ।
ਭਾਂਡਾ ਖ਼ੂਬ ਹੰਗਾਲ ਕੇ ਰੱਖੀਂ।

ਮੈਲਾ ਇਸ ਨੂੰ ਹੋਣ ਨਾ ਦੇਈਂ,
ਇਹ ਮਨ ਜ਼ਰਾ ਸੰਭਾਲ ਕੇ ਰੱਖੀਂ।

ਦੂਸ਼ਿਤ ਸੋਚ ਨਾ ਆਵੇ ਨੇੜੇ,
ਜੇ ਆਵੇ ਤਾਂ ਟਾਲ ਕੇ ਰੱਖੀਂ।

ਸ਼ਾਇਦ ਪੂਰਾ ਹੋ ਹੀ ਜਾਵੇ,
ਸੁਪਨਾ ਕੋਈ ਪਾਲ ਕੇ ਰੱਖੀਂ।

'ਨ੍ਹੇਰੇ ਦੇ ਵਿੱਚ ਚਾਨਣ ਵੰਡੀਂ,
ਸੂਰਜ ਕੋਈ ਬਾਲ ਕੇ ਰੱਖੀਂ।

ਸੱਚੇ-ਸੁੱਚੇ ਬੋਲ ਸੁਨਹਿਰੀ,
.ਗਜ਼ਲਾਂ ਦੇ ਵਿੱਚ ਢਾਲ ਕੇ ਰੱਖੀਂ।

(2)

ਆਪ ਭਾਵੇਂ ਸ਼ਹਿਰ ਤੋਂ ਉਹ ਦੂਰ ਹੈ।
ਸ਼ਹਿਰ ਦੇ ਵਿੱਚ ਫੇਰ ਵੀ ਮਸ਼ਹੂਰ ਹੈ।

ਰੌਸ਼ਨੀ ਦਾ ਦੌਰ ਹੈ ਇਹ ਦੋਸਤੋ,
ਫੇਰ ਵੀ ਕਿਉਂ ਜ਼ਿੰਦਗੀ ਬੇ-ਨੂਰ ਹੈ।

ਸੱਚ ਨੂੰ ਸਲੀਬ ਉੱਤੇ ਟੰਗਣਾ,
ਇਹ ਪੁਰਾਣਾ ਸ਼ਹਿਰ ਦਾ ਦਸਤੂਰ ਹੈ।

ਜ਼ਹਿਰ ਭਰਿਆ ਦਰਦ ਦਾ ਹੈ ਦੋਸਤੋ,
ਜ਼ਿੰਦਗੀ ਦਾ ਜਾਮ ਇਹ ਭਰਪੂਰ ਹੈ।

ਸੂਰਜਾਂ ਦੀ ਬਾਤ ਉਹ ਕੀ ਪਾਏਗਾ,
ਆਪ ਜਿਹੜਾ ਰੌਸ਼ਨੀ ਤੋਂ ਦੂਰ ਹੈ।

'ਸੱਚ ਬਦਲੇ ਜ਼ਹਿਰ ਪੀਣਾ ਪਵੇਗਾ',
ਸੁਖ਼ਨਵਰ ਨੂੰ ਫ਼ੈਸਲਾ ਮਨਜ਼ੂਰ ਹੈ !

# ਗੁਰੂ ਅਮਰਦਾਸ ਜੀ ਵੱਲੋਂ ਵਸਾਇਆ ਨਗਰ:
# ਸ੍ਰੀ ਗੋਇੰਦਵਾਲ ਸਾਹਿਬ

*-ਰਮੇਸ਼ ਬੱਗਾ ਚੋਹਲਾ*

ਸਿੱਖ ਧਰਮ ਸਮਾਜਿਕ ਸਰੋਕਾਰਾਂ ਨਾਲ ਜੁੜਿਆ ਹੋਣ ਕਾਰਨ ਸਮਾਜ ਦੀ ਬੇਹਤਰੀ/ਭਲਾਈ ਲਈ ਹਮੇਸ਼ਾਂ ਹੀ ਤੱਤਪਰ ਰਿਹਾ ਹੈ।ਸਰਬੱਤ ਦੇ ਭਲੇ ਨੂੰ ਆਪਣਾ ਮੁੱਖ ਮਨੋਰਥ ਮੰਨ ਕੇ ਚੱਲਣ ਵਾਲਾ ਇਹ ਧਰਮ ਆਪਣੀਆਂ ਵਿਲੱਖਣ ਵਿਸ਼ੇਸ਼ਤਾਈਆਂ ਕਾਰਣ ਦੁਨੀਆਂ ਦੇ ਬਾਕੀ ਧਰਮਾਂ ਨਾਲੋਂ ਕੁੱਝ ਵਿੱਥਾਂ ਵੀ ਰੱਖਦਾ ਹੈ।ਇਹ ਵਿੱਥਾਂ ਜਿਥੇ ਇਸ ਨੂੰ ਬਾਕੀ ਧਰਮਾਂ ਨਾਲੋਂ ਵੱਖਰਿਉਂਦੀਆਂ ਹਨ ਉੱਥੇ ਇਸ ਦੇ ਨਵੀਨ ਮੁਹਾਂਦਰੇ ਦੀ ਹਾਮੀ ਵੀ ਭਰਦੀਆਂ ਹਨ।



*ਗੁਰਦੁਆਰਾ ਸ੍ਰੀ ਗੋਇੰਦਵਾਲ ਸਾਹਿਬ*

ਸਿੱਖ ਧਰਮ ਦੇ ਸ਼ੁਰੂਆਤੀ ਸਮੇਂ ਵਿਚ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਹਿੱਤ ਨਵੇਂ ਨਗਰਾਂ ਨੂੰ ਵਸਾਉਣਾ ਗੁਰੂ ਸਾਹਿਬਾਨ ਦੇ ਮਿਸ਼ਨ ਦਾ ਅਹਿਮ ਹਿੱਸਾ ਰਿਹਾ ਹੈ। ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਵਿਸ਼ੇਸ਼ ਕਿਰਪਾ/ ਘਾਲਣਾ ਨਾਲ ਵੱਸਿਆ ਇਤਿਹਾਸਕ ਨਗਰ ਸ੍ਰੀ ਗੋਇੰਦਵਾਲ ਸਾਹਿਬ ਸਿੱਖ ਸੰਗਤ ਵਿਚ ਸਤਿਕਾਰਯੋਗ ਸਥਾਨ ਰੱਖਦਾ ਹੈ।ਦਰਿਆ ਬਿਆਸ ਦੇ ਕਿਨਾਰੇ 'ਤੇ ਵੱਸੇ ਇਸ ਨਗਰ ਨੂੰ ਸਿੱਖੀ ਦਾ ਧੁਰਾ ਕਰਕੇ ਵੀ ਸਤਿਕਾਰਿਆ ਜਾਂਦਾ ਹੈ।

ਸ੍ਰੀ ਗੋਇੰਦਵਾਲ ਸਾਹਿਬ ਦੀ ਸਥਾਪਨਾ ਤੋਂ ਪਹਿਲਾਂ ਇਸ ਥਾਂ 'ਤੇ ਇੱਕ ਥੇਹ ਹੋਇਆ ਕਰਦਾ ਸੀ ਜਿਸ ਦੇ ਮਾਲਕ ਖੱਤਰੀ ਗੋਂਦੇ ਮਰਵਾਹੇ ਦੇ ਵਡੇਰੇ ਸਨ। ਆਪਣੇ ਵਡੇਰਿਆਂ ਦੀ ਯਾਦ ਨੂੰ ਸਦੀਵੀਂ ਬਣਾਉਣ ਹਿੱਤ ਗੋਂਦਾ ਚਾਹੁੰਦਾ ਸੀ ਕਿ ਇਸ ਸਥਾਨ 'ਤੇ ਇੱਕ ਨਗਰ ਵੱਸ ਜਾਵੇ ਪਰ ਇਹ ਉਸ ਦੀ ਸਿਰਫ ਇੱਕ ਚਾਹਤ ਹੀ ਸੀ ਜਿਸ ਨੂੰ ਅਮਲੀ ਜਾਮਾ ਪਹਿਨਾਉਣਾ ਉਸ ਦੇ ਵੱਸ ਦੀ ਗੱਲ ਨਹੀਂ ਸੀ।ਨਵਾਂ ਨਗਰ ਵਸਾਉਣ ਲਈ ਇੱਕ ਉੱਚੀ,ਸੁੱਚੀ ਅਤੇ ਸਾਂਝੀ ਪਹੁੰਚ ਦੀ ਲੋੜ ਸੀ ਜਿਹੜੀ ਉਸ ਵਕਤ ਗੋਂਦੇ ਕੋਲ ਨਾ ਹੋ ਕੇ ਕੇਵਲ ਗੁਰੂ ਸਾਹਿਬ ਅਤੇ ਉਨ੍ਹਾਂ ਦੀ ਸੰਗਤ ਕੋਲ ਮੌਜੂਦ ਸੀ।ਆਪਣੇ ਆਪ ਨੂੰ ਅਸਮਰੱਥ ਜਾਣ ਕੇ ਗੋਂਦਾ ਖੱਤਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆ ਗਿਆ ਅਤੇ ਉਸ ਥੇਹ ਉਪਰ ਨਵਾਂ ਨਗਰ ਵਸਾਉਣ ਦੀ ਜੋਦੜੀ ਕਰਨ ਲੱਗਾ।ਗੋਂਦਾ ਇਹ ਗੱਲ ਭਲੀ-ਭਾਂਤ ਜਾਣਦਾ ਸੀ ਕਿ ਗੁਰੂ ਸਾਹਿਬ ਦਾ ਹੁਕਮ ਸਿੱਖ-ਸੰਗਤ ਲਈ ਇਲਾਹੀ ਹੁਕਮ ਦੇ ਬਰਾਬਰ ਹੁੰਦਾ ਹੈ ਜਿਹੜਾ ਬਹੁਤੀਆਂ ਹਾਲਤਾਂ ਵਿਚ ਪ੍ਰਵਾਨ ਚੜ੍ਹਕੇ ਹੀ ਰਹਿੰਦਾ।

ਗੁਰਮਿਤ ਦੇ ਨਜ਼ਰੀਏ ਤੋਂ ਵਿਚਾਰਦਿਆਂ ਗੁਰੂ ਅੰਗਦ ਦੇਵ ਜੀ ਨੇ ਗੋਂਦੇ ਮਰਵਾਹੇ ਦੀ ਬੇਨਤੀ ਨੂੰ ਪ੍ਰਵਾਨ ਕਰ ਲਿਆ।ਕਿਉਂਕਿ ਦਰਿਆ ਦੇ ਕੰਢੇ 'ਤੇ ਹੋਣ ਦੇ ਨਾਲ-ਨਾਲ ਇਹ ਥਾਂ ਦਿੱਲੀ ਤੋਂ ਲਾਹੌਰ ਨੂੰ ਜਾਣ ਵਾਲੇ ਸ਼ਾਹੀ ਮਾਰਗ ਨਾਲ ਵੀ ਲੱਗਦੀ ਸੀ ਜਿੱਥੇ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਦਾ ਇੱਕ ਸੋਹਣਾ ਕੇਂਦਰ ਬਣ ਸਕਦਾ ਸੀ।ਇਸ ਆਸ਼ੇ ਦੀ ਪੂਰਤੀ ਲਈ ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਜੀ ਦੀ ਚੋਣ ਕੀਤੀ ਅਤੇ ਉਨ੍ਹਾਂ ਨੂੰ ਨਵਾਂ ਨਗਰ ਵਸਾਉਣ ਦੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਸੰਭਾਲ ਦਿੱਤੀ।ਗੁਰੂ ਸਾਹਿਬ ਨੇ ਬਾਬਾ ਜੀ ਨੂੰ ਇਹ ਵੀ ਹੁਕਮ ਕੀਤਾ ਕਿ ਨਗਰ ਤਿਆਰ ਕਰਕੇ ਆਪਣੇ ਪਿੰਡ ਬਾਸਰਕੇ ਤੋਂ ਆਪਣੇ



***ਬਾਉਲੀ ਸਾਹਿਬ***

ਅੰਗਾਂ-ਸਾਕਾਂ ਅਤੇ ਨਿਕਟਵਰਤੀਆਂ ਨੂੰ ਲਿਆ ਕੇ ਇਸ ਨਵੇਂ ਨਗਰ (ਗੋਇੰਦਵਾਲ ਸਾਹਿਬ) ਵਿਚ ਵਸਾਉਣਾ ਕਰੋ।ਇਹ ਹੁਕਮ ਸੰਮਤ 1603 (1546 ਈ.) ਵਿਚ ਕੀਤਾ ਗਿਆ ਸੀ।

. ਗੁਰੂ ਅੰਗਦ ਦੇਵ ਜੀ ਦਾ ਹੁਕਮ ਪਾ ਕੇ ਬਾਬਾ ਅਮਰਦਾਸ ਜੀ ਨੇ ਨਵੇਂ ਨਗਰ ਦੀ ਮੋੜ੍ਹੀ ਗੱਡ ਦਿੱਤੀ।ਬਾਬਾ ਜੀ ਦੀ ਵਿਸ਼ੇਸ਼ ਨਿਗਰਾਨੀ ਅਤੇ ਸੰਗਤ ਦੇ ਭਰਪੂਰ ਸਹਿਯੋਗ ਇਹ ਨਵਾਂ ਨਗਰ ਕੁੱਝ ਕੁ ਸਮੇਂ ਵਿਚ ਹੀ ਬਣ ਕੇ ਤਿਆਰ ਹੋ ਗਿਆ, ਜਿਸ ਦਾ ਨਾਮ ਗੋਇੰਦਵਾਲ ਸਾਹਿਬ ਰੱਖਿਆ ਗਿਆ।ਗੋਇੰਦਵਾਲ ਸਾਹਿਬ ਦੇ ਬਣ ਜਾਣ ਤੋਂ ਬਾਅਦ (ਗੁਰੂ) ਅਮਰਦਾਸ ਜੀ ਨੇ ਆਪਣੇ ਜੱਦੀ ਪਿੰਡ ਬਾਸਰਕੇ ਤੋਂ ਆਪਣੇ ਪਰਵਾਰ ਅਤੇ ਹੋਰ ਨੇੜਤਾ ਵਾਲਿਆਂ ਨੂੰ ਲਿਆ ਕੇ ਇਸ ਨਗਰ ਵਿਚ ਵਸਾਉਣਾ ਸ਼ੁਰੂ ਕਰ ਦਿੱਤਾ।

. ਸ੍ਰੀ ਗੋਇੰਦਵਾਲ ਸਾਹਿਬ ਦਰਿਆ ਬਿਆਸ ਦੇ ਕੰਢੇ ’ਤੇ ਸਥਿਤ ਹੋਣ ਕਰਕੇ ਪਹਿਲਾਂ ਸਿੱਖ-ਸੰਗਤ ਦੇ ਲਈ (ਸਰੋਵਰ ਦੇ ਰੂਪ ਵਿਚ) ਪਾਣੀ ਦੀ ਲੋੜ ਮਹਿਸੂਸ ਹੀ ਨਾ ਹੋਈ।6-7 ਸਾਲ ਤੱਕ ਇਹ ਲੋੜ ਇੱਕ ਸਾਂਝੇ ਖੂਹ ਤੋਂ ਹੀ ਪੂਰੀ ਕਰ ਲਈ ਗਈ।ਪਰ ਜਦੋਂ ਗੋਂਦੇ ਅਤੇ ਉਸ ਦੇ ਸਾਥੀਆਂ ਵੱਲੋਂ ਸੰਗਤ ਨਾਲ ਛੇੜਖਾਨੀ ਕੀਤੀ ਗਈ ਤਾਂ ਗੁਰੂ ਅਮਰਦਾਸ ਜੀ ਨੇ ਸੰਗਤ ਦੀ ਸਹੂਲਤ ਲਈ ਪਾਣੀ ਦੇ ਵੱਖਰੇ ਪ੍ਰਬੰਧ ਦਾ ਫ਼ੈਸਲਾ ਕਰ ਲਿਆ।

ਇਸ ਫ਼ੈਸਲੇ ਤਹਿਤ ਗੁਰੂ ਸਾਹਿਬ ਨੇ ਲੋੜੀਂਦੀ ਜਮੀਨ ਮੁੱਲ ਖਰੀਦ ਕੇ ਸਮੰਤ 1616 ਨੂੰ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ (ਅਰਦਾਸ ਕਰਕੇ) ਬਾਉਲੀ ਦਾ ਟੱਪ ਲਗਾ ਦਿੱਤਾ।ਭਾਵੇਂ ਸ੍ਰੀ ਗੋਇੰਦਵਾਲ ਸਾਹਿਬ ਦਰਿਆ ਬਿਆਸ ਦੇ ਕਿਨਾਰੇ ’ਤੇ ਵੱਸਿਆ ਹੋਣ ਕਰਕੇ ਇੱਥੇ ਪਾਣੀ ਦੀ ਕੋਈ ਕਿੱਲਤ ਨਹੀਂ ਸੀ ਪਰ ਬਾਉਲੀ ਸਾਹਿਬ ਦੇ ਨਿਰਮਾਣ ਪਿੱਛੇ ਗੁਰੂ ਅਮਰਦਾਸ ਪਾਤਸ਼ਾਹ ਦਾ ਇੱਕ ਮਹਾਨ ਉਦੇਸ਼ ਸੀ।ਇਸ ਉਦੇਸ਼ ਦੀ ਜੜ੍ਹ ਸਿੱਖੀ ਦੇ ਉਸ ਸਿਧਾਂਤ ਨਾਲ ਜੁੜੀ ਹੋਈ ਹੈ ਜਿਹੜਾ ਕਹਿੰਦਾ ਹੈ ‘ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ’। ਇਸ ਤੋਂ ਪਹਿਲਾਂ (ਮਨੂਸਿਮ੍ਰਤੀ ਦੇ ਮੁਤਾਬਿਕ) ਵਗਦੇ ਪਾਣੀ ਦੀ ਵਰਤੋਂ ਦਾ ਸਭ ਤੋਂ ਪਹਿਲਾ ਅਧਿਕਾਰ ਬ੍ਰਾਹਮਣ ਦਾ,ਫਿਰ ਖੱਤਰੀ ਦਾ,ਫਿਰ ਵੈਸ਼ ਦਾ ਸੀ ਅਤੇ ਸਭ ਤੋਂ ਅਖੀਰ ਵਿਚ ਇਸ (ਤਿੰਨ ਧਿਰਾਂ ਦੇ ਜੂਠੇ) ਪਾਣੀ ਦੀ ਵਰਤੋਂ ਸ਼ੂਦਰ ਕਰ ਸਕਦਾ ਸੀ।ਗੁਰੂ ਸਾਹਿਬ ਇਸ ਮਨੁੱਖੀ ਵਿਤਕਰੇ ਨੂੰ ਸਦੀਵੀਂ ਤੌਰ ’ਤੇ ਖ਼ਤਮ ਕਰਕੇ ‘ਏਕੁ ਪਿਤਾ ਏਕਸ ਕੇ ਹਮ ਬਾਰਿਕ’ ਵਿਚਾਰ ਨੂੰ ਦ੍ਰਿੜ ਕਰਵਾਉਣਾ ਚਾਹੁੰਦੇ ਸਨ। ਇਸ ਤਰ੍ਹਾਂ ਆਪਣੇ ਉੱਚੇ,ਸੁੱਚੇ ਅਤੇ ਮਾਨਵ ਹਿੱਤਕਾਰੀ ਉਦੇਸ਼ ਦੀ ਪੂਰਤੀ ਲਈ ਗੁਰੂ ਅਮਰਦਾਸ ਜੀ ਨੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦੀ ਰਚਨਾ ਕਰਵਾਈ।ਇਸ ਮਹਾਨ ਕਾਰਜ ਲਈ ਗੁਰੂ ਜੀ ਨੇ ਬਾਬਾ ਬਕਾਲਾ ਨਿਵਾਸੀ ਭਾਈ ਸਧਾਰਣ (ਜੋ ਕਿ ਇੱਕ ਮਿਸਤਰੀ ਸਿੱਖ ਸੀ) ਦੀ ਵਿਸ਼ੇਸ਼ ਸੇਵਾ ਲਈ। ਸਿੱਖਾਂ ਵਾਸਤੇ ਇਹ ਪਹਿਲਾ ਤੀਰਥ ਸਥਾਨ ਸੀ ਜਿਸ ਦਾ ਨਿਰਮਾਣ ਗੁਰੂ ਜੀ ਨੇ ਆਪ ਆਰੰਭ ਕਰਵਾਇਆ ਅਤੇ ਇਸ ਦੀ ਤਿਆਰੀ ਲਈ ਲਗਭਗ ਛੇ ਸਾਲ ਦਾ ਸਮਾਂ ਲੱਗਾ।ਬਾਉਲੀ ਸਾਹਿਬ ਦਾ ਬਣਨਾ ਜਿਥੇ ਉਸ ਸਮੇਂ ਦੇ ਜਾਤੀ ਵੰਡ-ਵਿਤਕਰੇ ਉਪਰ ਇੱਕ ਕਰਾਰੀ ਅਤੇ ਵਿਹਾਰੀ ਚੋਟ ਸੀ,ਉਥੇ ਗੁਰੂਕਿਆਂ ਦੇ ਉਸ ਪੱਖ ਨੂੰ ਵੀ ਪੂਰਦੀ ਸੀ ਜਿਹੜਾ ‘ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ’ ਦੇ ਮਹਾਂਵਾਕ ਨਾਲ ਜੁੜਿਆ ਹੋਇਆ ਹੈ।

ਮਿਥੇ ਹੋਏ ਪ੍ਰੋਗਰਾਮ ਮੁਤਾਬਿਕ ਗੁਰੂ ਅਮਰਦਾਸ ਜੀ ਨੇ ਇਸ ਬਾਉਲੀ ਤੱਕ ਪਹੁੰਚ ਕਰਨ ਲਈ ਚੌਰਾਸੀ ਪੌੜੀਆਂ ਬਣਵਾਈਆਂ ਅਤੇ ਨਾਲ ਹੀ ਇਹ ਵਾਕ ਵੀ ਕਰ ਦਿੱਤਾ ਕਿ ਜੇਕਰ ਇਸ ਬਾਉਲੀ ’ਤੇ ਕੋਈ ਸ਼ਰਧਾਵਾਨ (ਚਾਹੇ ਉਹ ਕਿਸੇ ਵੀ ਧਰਮ,ਵਰਣ,ਜਾਤ ਅਤੇ ਨਸਲ ਨਾਲ ਸੰਬੰਧਤ ਹੋਵੇ) ਪੂਰੀ ਸ਼ਰਧਾ-ਭਾਵਨਾ ਨਾਲ ਜਪੁ ਜੀ ਸਾਹਿਬ ਦਾ ਪਾਠ ਅਤੇ ਇਸ਼ਨਾਨ ਕਰੇਗਾ ਉਹ ਆਪਣੇ ਲੋਕ ਅਤੇ ਪ੍ਰਲੋਕ ਨੂੰ ਸੰਵਾਰਨ ਵਿਚ ਸਫ਼ਲ ਹੋਵੇਗਾ।ਉਸ ਸਮੇਂ ਤੋਂ ਹੀ ਗੁਰੂ ਨਾਨਕ ਨਾਮ-ਲੇਵਾ ਸੰਗਤ ਇਸ ਬਾਉਲੀ ਵਿਚ ਪਾਠ ਅਤੇ ਇਸ਼ਨਾਨ ਕਰਕੇ ਆਤਮਿਕ ਆਨੰਦ ਪ੍ਰਾਪਤ ਕਰਦੀ ਆ ਰਹੀ ਹੈ।

***ਸੰਪਰਕ : 9463132719***

# ਹਵਾ ਵਿਚਲੇ ਪ੍ਰਦੂਸ਼ਣ ਬਾਰੇ ਨਵੀਂ ਖੋਜ



*ਡਾ: ਹਰਸ਼ਿੰਦਰ ਕੌਰ, ਐਮ.ਡੀ.*

ਹਵਾ ਵਿਚਲਾ ਪ੍ਰਦੂਸ਼ਣ ਕਰੋੜਾਂ ਮੌਤਾਂ ਦਾ ਕਾਰਨ ਬਣਦਾ ਜਾ ਰਿਹਾ ਹੈ। ਵਿਸ਼ਵ ਸਿਹਤ ਸੰਸਥਾ ਨੇ ਸਪਸ਼ਟ ਕਹਿ ਦਿੱਤਾ ਹੈ ਕਿ ਹਵਾ ਵਿਚਲਾ ਪ੍ਰਦੂਸ਼ਣ ਨਾ ਸਿਰਫ਼ ਇਨਸਾਨਾਂ ਉੱਤੇ, ਬਲਕਿ ਕੀੜਿਆਂ, ਜਾਨਵਰਾਂ, ਪਾਣੀ, ਧਰਤੀ, ਵਨਸਪਤੀ, ਹਰ ਚੀਜ਼ ਉੱਤੇ ਜਾਨਲੇਵਾ ਅਸਰ ਛੱਡ ਰਿਹਾ ਹੈ।

ਇਰਾਨ ਦੇ ਤਹਿਰਾਨ ਤੇ ਭਾਰਤ ਦੀ ਦਿੱਲੀ ਨੂੰ ਦੁਨੀਆ ਦੀਆਂ ਸਭ ਤੋਂ ਵੱਧ ਪ੍ਰਦੂਸ਼ਿਤ ਥਾਵਾਂ ਮੰਨ ਲੈਣ ਬਾਅਦ ਵਿਸ਼ਵ ਸਿਹਤ ਸੰਸਥਾ ਨੇ ਪ੍ਰਦੂਸ਼ਿਤ ਹਵਾ ਨਾਲ ਹੋ ਰਹੇ ਮਾੜੇ ਅਸਰਾਂ ਬਾਰੇ ਖੋਜ ਕਰਨ ਦਾ ਫ਼ੈਸਲਾ ਕੀਤਾ।

ਇਰਾਨ ਦੀ ਮੈਡੀਕਲ ਯੂਨੀਵਰਸਿਟੀ ਵਿਚਲੇ ਮੈਡੀਕਲ ਤਕਨਾਲੌਜੀ ਰਿਸਰਚ ਸੈਂਟਰ, ਵਿਖੇ ਮੈਡੀਸਨ ਵਿਭਾਗ ਦੇ ਸਪੈਸ਼ਲਿਸਟਾਂ ਵੱਲੋਂ ਖੋਜ ਕਰ ਕੇ ਬਹੁਤ ਸਾਰੇ ਨਵੇਂ ਤੱਥ ਸਾਹਮਣੇ ਲਿਆ ਧਰੇ ਹਨ।

**ਸਭ ਤੋਂ ਪਹਿਲਾਂ ਹਵਾ ਵਿਚਲੇ ਕਣ ਜੋ ਪ੍ਰਦੂਸ਼ਣ ਕਹਾਏ ਜਾਂਦੇ ਹਨ, ਉਨ੍ਹਾਂ ਬਾਰੇ ਜਾਣੀਏ:-**

1. ਕਾਰਬਨ ਮੋਨੋਆਕਸਾਈਡ
2. ਸਲਫਰ ਡਾਈਆਕਸਾਈਡ
3. ਓਜ਼ੋਨ
4. ਨਾਈਟਰੋਜਨ ਡਾਈਆਕਸਾਈਡ
5. ਪ੍ਰਦੂਸ਼ਿਤ ਕਣ

ਇਨ੍ਹਾਂ ਦੀ ਹਵਾ ਵਿਚਲੀ ਮਾਤਰਾ ਦੇ ਹਿਸਾਬ ਨਾਲ ਹਵਾ ਸਹੀ ਜਾਂ ਜ਼ਹਿਰੀਲੀ ਗਿਣੀ ਜਾਂਦੀ ਹੈ। ਇਨ੍ਹਾਂ ਤੋਂ ਇਲਾਵਾ ਵੀ ਹੋਰ ਅਨੇਕ ਜ਼ਹਿਰੀਲੀਆਂ ਗੈਸਾਂ ਤੇ ਕਣ ਹਨ ਜੋ ਵਾਤਾਵਰਨ ਨੂੰ ਗੰਧਲਾ ਕਰ ਰਹੇ ਹਨ।

ਸਿਫ਼ਰ ਤੋਂ ਲੈ ਕੇ 500 ਤਕ ਦੀ ਮਿਣਤੀ ਅਨੁਸਾਰ ਹਵਾ ਨੂੰ ਪ੍ਰਦੂਸ਼ਿਤ ਗਿਣਿਆ ਜਾਂਦਾ ਹੈ ਕਿ ਇਹ ਹਵਾ ਕਿਸੇ ਇਨਸਾਨ ਲਈ, ਜਾਨਵਰ ਲਈ, ਕੀਟਾਣੂਆਂ ਲਈ ਜਾਂ ਬੂਟਿਆਂ ਲਈ ਕਿੰਨੀ ਹਾਨੀਕਾਰਕ ਹੈ!

ਵਾਤਾਵਰਣ ਨੂੰ ਪ੍ਰਦੂਸ਼ਿਤ ਕਰਨ ਲਈ ਇੱਕ ਸਿਗਰਟ ਦਾ



ਵੀ ਰੋਲ ਹੁੰਦਾ ਹੈ। ਕੁਦਰਤੀ ਤੌਰ ਉੱਤੇ ਫਟਣ ਵਾਲੇ ਜਵਾਲਾਮੁਖੀ, ਗੱਡੀਆਂ, ਮੋਟਰਾਂ, ਹਵਾਈ ਜਹਾਜ਼ਾਂ ਦੇ ਇੰਜਣਾਂ ਤੇ ਫੈਕਟਰੀਆਂ ਵਿੱਚੋਂ ਲਗਾਤਾਰ ਨਿਕਲਦੀ ਗੰਦਗੀ ਸਮੇਤ ਜੰਗਲਾਂ ਨੂੰ ਅੱਗਾਂ ਲੱਗਣੀਆਂ ਵੀ ਇਸ ਦਾ ਕਾਰਨ ਬਣਦੇ ਜਾ ਰਹੇ ਹਨ।

**ਪ੍ਰਦੂਸ਼ਿਤ ਹਵਾ ਨਾਲ ਕੀ ਨੁਕਸਾਨ ਹੋ ਚੁੱਕੇ ਹਨ ਤੇ ਹੋ ਰਹੇ ਹਨ ?**

1. ਕਈ ਕਿਸਮਾਂ ਦੇ ਕੁਦਰਤੀ ਮਦਦਗਾਰ ਕੀਟਾਣੂ ਹਮੇਸ਼ਾ ਲਈ ਖ਼ਤਮ ਹੋ ਚੁੱਕੇ ਹਨ।
2. ਹਰ ਸਾਲ 43 ਲੱਖ ਮੌਤਾਂ ਘਰ ਅੰਦਰਲੇ ਧੂੰਏ ਨਾਲ ਹੋ ਰਹੀਆਂ ਹਨ।
3. ਹਵਾ ਵਿਚਲਾ ਵਧਦਾ ਪ੍ਰਦੂਸ਼ਣ ਹਰ ਸਾਲ 37 ਲੱਖ ਮੌਤਾਂ ਦਾ ਕਾਰਨ ਬਣ ਰਿਹਾ ਹੈ।

   ਇਕੱਲੇ ਤਹਿਰਾਨ ਵਿਚ ਸੰਨ 2013 ਵਿਚ 4460 ਮੌਤਾਂ ਹਵਾ ਦੇ ਪ੍ਰਦੂਸ਼ਿਤ ਹੋ ਜਾਣ ਨਾਲ ਹੋਈਆਂ ਕਿਉਂਕਿ ਉਸ ਸਾਲ ਲੰਡਨ ਦੀ ਹਵਾ ਨਾਲੋਂ 13 ਗੁਣਾ ਵੱਧ ਗੰਦਗੀ ਤਹਿਰਾਨ ਦੀ ਹਵਾ ਵਿਚ ਲੱਭੀ।
4. ਕਈ ਤਰ੍ਹਾਂ ਦੇ ਜਾਨਵਰ ਹੌਲੀ-ਹੌਲੀ ਲੁਪਤ ਹੁੰਦੇ ਜਾ ਰਹੇ ਹਨ ਤੇ ਖੋਜਾਂ ਰਾਹੀਂ ਪਤਾ ਲੱਗਿਆ ਹੈ ਕਿ ਉਸ ਦਾ ਕਾਰਨ ਪ੍ਰਦੂਸ਼ਿਤ ਹਵਾ ਵਿਚਲੇ ਜ਼ਹਿਰ ਦਾ ਬੂਟਿਆਂ ਤੇ ਧਰਤੀ ਵਿਚਲੇ ਪਾਣੀ ਵਿਚ ਰਲ ਜਾਣਾ ਹੈ।

5. ਹਵਾ ਵਿਚਲੇ ਲੋੜੋਂ ਵੱਧ ਮਾੜੇ ਕਣ ਜੋ ਪੱਤਿਆਂ ਉੱਤੇ ਜੰਮ ਕੇ ਉਨ੍ਹਾਂ ਵਿੱਚੋਂ ਨਾਰਮਲ ਗੈਸਾਂ ਦਾ ਆਦਾਨ ਪ੍ਰਦਾਨ ਹੋਣ ਤੋਂ ਰੋਕ ਦਿੰਦੇ ਹਨ, ਉਸੇ ਗੰਦਗੀ ਤਹਿਤ ਦਰਖਤ ਹਵਾ ਵਿੱਚੋਂ ਗੰਦਗੀ ਨੂੰ ਸਾਫ ਕਰਨ ਵਿਚ ਅਸਮਰਥ ਹੋ ਜਾਂਦੇ ਹਨ। ਇਸੇ ਕਰਕੇ ਕਈ ਤਰ੍ਹਾਂ ਦੀ ਵਨਸਪਤੀ ਦੀ ਹੋਂਦ ਵੀ ਜਾਨਵਰਾਂ ਵਾਂਗ ਖ਼ਤਰੇ ਵਿਚ ਪੈ ਚੁੱਕੀ ਹੈ ਤੇ ਕੁੱਝ ਕਿਸਮਾਂ ਲੁਪਤ ਹੋ ਚੁੱਕੀਆਂ ਹਨ।

6. ਵਿਸ਼ਵ ਸਿਹਤ ਸੰਸਥਾ ਅਨੁਸਾਰ ਓਜ਼ੋਨ, ਸਲਫਰ ਡਾਇਓਕਸਾਈਡ, ਨਾਈਟਰੋਜਨ ਆਕਸਾਈਡ, ਲੈੱਡ (ਸਿੱਕਾ) ਤੇ ਪ੍ਰਦੂਸ਼ਿਤ ਕਣ ਜਿਵੇਂ ਮਿੱਟੀ-ਘੱਟਾ, ਪਰਾਲੀ ਦਾ ਸਾੜਨਾ, ਜੰਗਲਾਂ ਦਾ ਸੜਨਾ, ਫੈਕਟਰੀਆਂ ਦਾ ਧੂੰਆਂ, ਹਾਈਡਰੋਕਾਰਬਨ, ਹੈਲੋਜਨ, ਵਿਸਫੋਟਕ ਧੂੰਆਂ, ਆਦਿ ਸਰੀਰ ਉੱਤੇ ਹੌਲੀ-ਹੌਲੀ ਮਾਰੂ ਅਸਰ ਕਰ ਕੇ ਕੈਂਸਰ ਕਰ ਦਿੰਦੇ ਹਨ।

7. ਇਕੱਲੇ ਈਰਾਨ ਵਿਚ ਪ੍ਰਦੂਸ਼ਿਤ ਹਵਾ ਨਾਲ ਹੋਈਆਂ ਬੀਮਾਰੀਆਂ ਦੇ ਇਲਾਜ ਵਿਚ ਇੱਕ ਸਾਲ ਵਿਚ ਲੋਕਾਂ ਦੇ 16 ਬਿਲੀਅਨ ਡਾਲਰ ਖਰਚ ਹੋਏ ਹਨ।

8. ਫੈਕਟਰੀਆਂ, ਗੱਡੀਆਂ, ਬੱਸਾਂ, ਕਾਰਾਂ ਆਦਿ ਵਿੱਚੋਂ ਨਿਕਲੀ ਪ੍ਰਦੂਸ਼ਿਤ ਗੈਸ **ਡੀ.ਐਨ.ਏ.** ਵਿੱਚ ਸਦੀਵੀ ਨੁਕਸ ਪਾਉਣ ਦੇ ਸਮਰੱਥ ਹੈ। ਓਜ਼ੋਨ, ਇਲੈਕਟਰੋਨ ਨੂੰ ਖਿੱਚ ਕੇ ਸਾਹ ਦੀਆਂ ਨਾਲੀਆਂ ਵਿਚਲੇ ਸੈੱਲਾਂ ਦੀ ਪਰਤ ਹੇਠਲੇ ਫੈੱਟੀ ਏਸਿਡ ਨਾਲ ਛੇੜਛਾੜ ਕਰ ਕੇ ਹੌਲੀ-ਹੌਲੀ ਦਮੇ ਦਾ ਪੱਕਾ ਰੋਗੀ ਬਣਾ ਦਿੰਦੀ ਹੈ। ਫੇਰ ਹਾਈਡਰੋਜਨ ਪਰਆਕਸਾਈਡ ਤੇ ਐਲਡੀਹਾਈਡ ਬਣਾ ਕੇ ਸੈੱਲਾਂ ਦੀ ਪਰਤ ਵਿਚ ਤਬਦੀਲੀ ਲਿਆ ਕੇ, ਡੀ.ਐਨ.ਏ. ਵਿਚ ਬਦਲਾਓ ਲਿਆ ਦਿੰਦੀ ਹੈ। ਇੰਜ ਨਾ ਸਿਰਫ਼ ਸੈੱਲਾਂ ਦੇ ਕੰਮ ਕਾਰ, ਬਣਤਰ, ਬੀਮਾਰੀ ਨਾਲ ਲੜਨ ਦੀ ਸਮਰੱਥਾ, ਬਲਕਿ ਉਨ੍ਹਾਂ ਅੰਦਰਲੀਆਂ ਬਾਇਓਕੈਮੀਕਲ ਸੋਧਾਂ ਵਿਚ ਵੀ ਗੜਬੜੀ ਕਰ ਦਿੰਦੀ ਹੈ। ਇੰਜ ਸਰੀਰ ਧੁਆਂਖੀ ਲੱਕੜ ਵਾਂਗ ਹੌਲੀ-ਹੌਲੀ ਰੋਗੀ ਬਣਦਾ ਜਾਂਦਾ ਹੈ ਪਰ ਕਿਸੇ ਨੂੰ ਪਤਾ ਹੀ ਨਹੀਂ ਲੱਗਦਾ ਕਿ ਕਿਉਂ ਕੁੱਝ ਸਾਲਾਂ ਬਾਅਦ ਫੈਲੇ ਹੋਏ ਕੈਂਸਰ ਦਾ ਸ਼ਿਕਾਰ ਬਣ ਗਿਆ ਤੇ ਕਿਉਂ ਸਾਰਾ ਟੱਬਰ ਵਾਰ-ਵਾਰ ਬੀਮਾਰ ਹੁੰਦਾ ਰਹਿੰਦਾ ਹੈ।

ਬਿਲਕੁਲ ਇੰਜ ਹੀ ਓਜ਼ੋਨ ਦਰਖ਼ਤਾਂ ਵਿੱਚ ਕਾਰਬਨ ਦਾ ਘੁਲਣਾ ਰੋਕ ਕੇ ਉਨ੍ਹਾਂ ਨੂੰ ਸੁਕਾ ਦਿੰਦੀ ਹੈ ਤੇ ਪੂਰਾ ਇਲਾਕਾ ਵੀਰਾਨ ਕਰ ਦਿੰਦੀ ਹੈ ਜੋ ਅੱਗੋਂ ਹਵਾ ਵਿਚਲਾ ਪ੍ਰਦੂਸ਼ਣ ਖ਼ਤਮ ਕਰਨ ਜੋਗਾ ਨਹੀਂ ਰਹਿੰਦਾ।

9. ਲੱਕੜ ਤੇ ਕੋਲੇ ਦੇ ਬਾਲਣ ਨਾਲ ਨਿਕਲੀ **ਕਾਰਬਨ ਮੋਨੋਆਕਸਾਈਡ** ਸਿਰ ਪੀੜ, ਚੱਕਰ, ਬੇਹੋਸ਼ੀ ਹੋਣੀ, ਕਮਜ਼ੋਰੀ, ਜੀਅ ਕੱਚਾ, ਉਲਟੀਆਂ, ਘਬਰਾਹਟ, ਕੁੱਝ ਸਮਝ ਨਾ ਸਕਣਾ, ਆਦਿ ਵਰਗੇ ਲੱਛਣ ਪੈਦਾ ਕਰ ਦਿੰਦੀ ਹੈ। ਦੋ ਫੀਸਦੀ ਤੱਕ ਵਧੀ ਕਾਰਬਨ ਮੋਨੋਆਕਸਾਈਡ ਨਾਲ ਖ਼ਤਰਾ ਨਹੀਂ ਹੁੰਦਾ ਪਰ 40 ਫੀਸਦੀ ਤੱਕ ਵਧੀ ਨਾਲ ਮੌਤ ਹੋ ਜਾਂਦੀ ਹੈ। ਦੋ ਤੋਂ 6 ਫੀਸਦੀ ਵਾਧੇ ਨਾਲ ਐਨਜਾਈਨਾ ਦੀ ਪੀੜ ਸ਼ੁਰੂ ਹੋ ਜਾਂਦੀ ਹੈ ਤੇ ਦਿਲ ਦੀ ਧੜਕਨ ਦੀ ਗੜਬੜੀ ਮੌਤ ਦਾ ਕਾਰਨ ਬਣ ਸਕਦੀ ਹੈ।

10. **ਸਲਫਰ ਡਾਇਆਕਸਾਈਡ** :- ਜਵਾਲਾ ਮੁਖੀ ਫਟਣ, ਫੈਕਟਰੀਆਂ ਦੀ ਜ਼ਹਿਰੀਲੀ ਗੈਸ ਤੇ ਲੱਕੜ ਕੋਲਾ ਬਾਲਣ ਨਾਲ ਨਿਕਲੀ ਗੈਸ ਬੂਟਿਆਂ ਲਈ ਵੀ ਬਹੁਤ ਨੁਕਸਾਨਦੇਹ ਹੈ। ਜਾਨਵਰਾਂ ਤੇ ਬੰਦਿਆਂ ਉੱਤੇ ਇਹ ਕਹਿਰ ਢਾਅ ਸਕਦੀ ਹੈ। ਚਮੜੀ ਤੇ ਫੇਫੜਿਆਂ ਦੀਆਂ ਬੀਮਾਰੀਆਂ ਬੱਚਿਆਂ ਤੋਂ ਬਜ਼ੁਰਗਾਂ ਤਕ, ਹਰ ਕਿਸੇ ਨੂੰ ਹੋ ਸਕਦੀਆਂ ਹਨ। ਦਿਲ ਦੀਆਂ ਬੀਮਾਰੀਆਂ, ਛਾਤੀ ਵਿਚ ਪਾਣੀ ਭਰਨਾ, ਨਿਮੂਨੀਆ, ਇਕਦਮ ਸਾਹ ਦਾ ਰੁਕਣਾ, ਦਮਾ, ਆਦਿ ਆਮ ਲੱਛਣ ਹਨ।

ਮੀਂਹ ਰਾਹੀਂ ਧਰਤੀ ਤੱਕ ਪਹੁੰਚਦੇ ਸਾਰ ਸਲਫਰ ਡਾਇਓਕਸਾਈਡ ਤੇਜ਼ਾਬੀ ਮਾਦਾ ਹੋਣ ਸਦਕਾ (ਏਸਿਡ ਰੇਨ) ਪਾਣੀ ਵਿਚਲੇ ਜੀਵਾਂ ਨੂੰ ਵੀ ਮਾਰ ਮੁਕਾਉਂਦੀ ਹੈ ਤੇ ਵਨਸਪਤੀ ਦਾ ਵੀ ਨਾਸ ਮਾਰ ਦਿੰਦੀ ਹੈ। ਭਲਾ ਫੇਰ ਮਨੁੱਖ ਕਿਵੇਂ ਇਸਦੇ ਮਾੜੇ ਅਸਰਾਂ ਤੋਂ ਬਚ ਸਕਦਾ ਹੈ?

11. **ਨਾਈਟਰੋਜਨ ਆਕਸਾਈਡ** : - ਬਸਾਂ, ਟਰੱਕਾਂ, ਕਾਰਾਂ ਵਿੱਚੋਂ ਨਿਕਲਦੀ ਇਸ ਗੈਸ ਨਾਲ ਫੇਫੜਿਆਂ ਵਿਚ ਪਾਣੀ ਭਰ ਸਕਦਾ ਹੈ। ਸੀ.ਡੀ 8 ਸੈੱਲਾਂ ਦਾ ਕੰਮਕਾਰ ਘਟਾ ਕੇ ਬੀਮਾਰੀ ਨਾਲ ਲੜਨ ਦੀ ਤਾਕਤ ਖ਼ਤਮ ਕਰ ਦਿੰਦੀ ਹੈ।

ਅੱਖਾਂ ਵਿਚ ਰੜਕ, ਨੱਕ ਤੇ ਗਲੇ ਵਿਚ ਖ਼ੁਰਕ, ਸਿਰ ਪੀੜ, ਸਾਹ ਚੜ੍ਹਨਾ, ਛਾਤੀ ਵਿਚ ਪੀੜ ਅਤੇ ਜਕੜਨ, ਬੁਖ਼ਾਰ, ਪਸੀਨਾ ਆਉਣਾ, ਫੇਫੜਿਆਂ ਵਿਚ ਪਾਣੀ ਇਕੱਠਾ ਹੋਣਾ, ਆਦਿ ਹੋਣੇ ਸ਼ੁਰੂ ਹੋ ਜਾਂਦੇ ਹਨ।

12. **ਸਿੱਕਾ** :- ਫੈਕਟਰੀਆਂ ਵਿਚਲੀ ਗੰਦਗੀ ਰਾਹੀਂ, ਬੈਟਰੀਆਂ, ਸਿੱਕੇ ਵਾਲੇ ਪੈਟਰੋਲ, ਆਦਿ ਵਿੱਚੋਂ ਨਿਕਲਦਾ ਸਿੱਕਾ ਟਰੈਫਿਕ ਪੁਲਿਸ ਮੁਲਾਜ਼ਮਾਂ ਉੱਤੇ ਹੌਲੀ-ਹੌਲੀ ਅਸਰ ਕਰਦਾ, ਉਨ੍ਹਾਂ ਦਾ ਸਰੀਰ ਛਲਣੀ ਕਰ ਦਿੰਦਾ ਹੈ। ਮਾਂ ਦੇ ਢਿੱਡ ਅੰਦਰ ਪਲ ਰਹੇ ਬੱਚੇ ਵੀ ਇਸਦੇ ਮਾੜੇ ਅਸਰਾਂ ਤੋਂ ਬਚਦੇ ਨਹੀਂ। ਸਿੱਕਾ ਲਹੂ, ਹੱਡੀਆਂ ਤੇ ਪੱਠਿਆਂ ਵਿਚ ਜੰਮ ਜਾਂਦਾ ਹੈ ਤੇ ਹੌਲੀ-ਹੌਲੀ ਗੁਰਦੇ, ਜਿਗਰ, ਦਿਮਾਗ, ਫੇਫੜੇ, ਅੱਖਾਂ, ਕੰਨ ਆਦਿ, ਸਾਰੇ ਅੰਗਾਂ ਨੂੰ ਆਪਣੀ ਚਪੇਟ ਵਿਚ ਲੈ ਲੈਂਦਾ ਹੈ।

ਬੱਚਿਆਂ ਦੇ ਦਿਮਾਗ਼ ਵਿਚ ਜੰਮਣ ਬਾਅਦ ਇਹ ਦਿਮਾਗ਼

ਦੇ ਕੰਮ ਕਾਰ ਨੂੰ ਬਹੁਤ ਘਟਾ ਦਿੰਦਾ ਹੈ। ਮੰਦਬੁੱਧ, ਪੜ੍ਹਨ ਲਿਖਣ ਵਿਚ ਦਿੱਕਤ, ਯਾਦਦਾਸ਼ਤ ਦੀ ਕਮੀ, ਟਿਕ ਕੇ ਨਾ ਬਹਿ ਸਕਣਾ, ਛੇਤੀ ਕਾਹਲੇ ਪੈ ਜਾਣਾ, ਲੜਾਈ-ਮਾਰ ਕੁਟਾਈ ਕਰਨੀ, ਜ਼ਿੱਦੀ ਬਣ ਜਾਣਾ, ਗਾਲ੍ਹਾਂ ਕੱਢਣ ਲੱਗ ਪੈਣਾ, ਆਦਿ ਵੇਖੇ ਜਾ ਸਕਦੇ ਹਨ।

ਕੁੱਝ ਸਾਲਾਂ ਬਾਅਦ ਦਿਲ, ਗੁਰਦੇ ਅਤੇ ਸ਼ੁਕਰਾਣੂਆਂ ਉੱਤੇ ਅਸਰ ਪੈਣਾ ਸ਼ੁਰੂ ਹੋ ਜਾਂਦਾ ਹੈ।

ਕਈਆਂ ਨੂੰ ਢਿੱਡ ਪੀੜ, ਲਹੂ ਦੀ ਕਮੀ, ਕਬਜ਼, ਚਿੜਚਿੜਾਪਨ, ਸਿਰ ਪੀੜ, ਛੇਤੀ ਭੜਕ ਜਾਣ, ਧਿਆਨ ਨਾ ਲਾ ਸਕਣ, ਛੇਤੀ ਭੁੱਲਣ ਲੱਗ ਪੈਣ, ਨੀਂਦਰ ਵਿਚ ਗੜਬੜੀ, ਬਲੱਡ ਪ੍ਰੈੱਸ਼ਰ ਦਾ ਵਧਣਾ, ਸ਼ੁਕਰਾਣੂਆਂ ਦੀ ਕਮੀ, ਬਾਂਝਪਨ, ਹਾਜ਼ਮਾ ਖ਼ਰਾਬ ਹੋਣਾ, ਪੇਟ 'ਚ ਅਫਾਰਾ ਮਹਿਸੂਸ ਹੋਣਾ, ਜੋੜਾਂ ਦਾ ਦਰਦ, ਪੱਠਿਆਂ ਵਿਚ ਖਿੱਚ, ਗੁਰਦੇ ਖ਼ਰਾਬ ਹੋਣ ਆਦਿ ਦੇ ਲੱਛਣ ਦਿਸਣ ਲੱਗ ਪੈਂਦੇ ਹਨ।

13. **ਬੈਨਜ਼ੀਨ, ਟੌਲਿਊਈਨ, ਈਥਾਈਲ ਬੈਨਜ਼ੀਨ, ਜ਼ਾਈਲੀਨ, ਐਂਥਰਾਸੀਨ, ਡਾਇਓਕਸੀਨ** ਵਰਗੇ ਹਾਨੀਕਾਰਕ ਤੱਤ ਫੈਕਟਰੀਆਂ ਰਾਹੀਂ ਜਾਂ ਕੋਲੇ ਜਾਂ ਤੇਲ ਦੀ ਵਰਤੋਂ ਨਾਲ ਹਵਾ ਨੂੰ ਪ੍ਰਦੂਸ਼ਿਤ ਕਰਦੇ ਹਨ ਤੇ ਕੈਂਸਰ ਵਰਗੀ ਬੀਮਾਰੀ ਦਾ ਆਧਾਰ ਬਣਦੇ ਹਨ।

14. ਜੰਗਲ ਦੀ ਅੱਗ ਤੇ ਜਵਾਲਾਮੁਖੀ ਵੀ ਲੰਮੇ ਸਮੇਂ ਤਕ ਪੂਰਾ ਵਾਤਾਵਰਣ ਗੰਧਲਾ ਕਰ ਦਿੰਦੇ ਹਨ। ਇਹ ਵੀ ਸਾਹ ਤੇ ਚਮੜੀ ਦੀਆਂ ਬੀਮਾਰੀਆਂ ਅਤੇ ਕੈਂਸਰ ਦੀ ਸ਼ੁਰੂਆਤ ਕਰ ਦਿੰਦੇ ਹਨ।

**ਹਵਾ ਵਿਚਲੇ ਪ੍ਰਦੂਸ਼ਣ ਨਾਲ ਸਰੀਰ ਉੱਤੇ ਪੈਂਦੇ ਪ੍ਰਭਾਵ :-**

ਅਣਜੰਮੇ ਬੱਚੇ ਹੋਣ ਤੇ ਭਾਵੇਂ ਬਜ਼ੁਰਗ, ਕੋਈ ਵੀ ਪ੍ਰਦੂਸ਼ਣ ਦੇ ਅਸਰਾਂ ਤੋਂ ਬਚ ਨਹੀਂ ਸਕਿਆ। ਕੋਈ ਘੱਟ ਤੇ ਕੋਈ ਵੱਧ, ਸਭ ਇਸ ਦੀ ਮਾਰ ਹੇਠ ਆਉਂਦੇ ਹਨ। ਕਿਸੇ ਨੂੰ ਦਿਮਾਗ਼ ਤੇ ਕਿਸੇ ਨੂੰ ਦਿਲ, ਜਿਗਰ ਜਾਂ ਗੁਰਦੇ ਦਾ ਰੋਗ ਹੋ ਸਕਦਾ ਹੈ। ਕੋਈ ਚਮੜੀ ਤੇ ਕੋਈ ਜੋੜਾਂ ਜਾਂ ਅੱਖਾਂ ਦੇ ਰੋਗ ਲੈ ਬਹਿੰਦਾ ਹੈ। ਕਿਸੇ ਨੂੰ ਮਾਨਸਿਕ ਰੋਗ ਜਕੜ ਲੈਂਦੇ ਹਨ ਤੇ ਕੋਈ ਕੈਂਸਰ ਦੇ ਬੀਜ ਸਰੀਰ ਅੰਦਰ ਬੀਜ ਲੈਂਦਾ ਹੈ। ਕਈਆਂ ਨੂੰ ਛੇਤੀ ਤੇ ਕਈਆਂ ਨੂੰ ਸਾਲਾਂ ਬਾਅਦ ਇਸਦੇ ਮਾੜੇ ਅਸਰ ਦਿਸਦੇ ਹਨ। ਪਰ, ਦਿਸਦੇ ਜ਼ਰੂਰ ਹਨ।

**ਆਮ ਵੇਖੇ ਜਾਣ ਵਾਲੇ ਨੁਕਸ :-**

1. ਮੂੰਹ ਉੱਤੇ ਕਾਲੇ ਚਟਾਕ ਜਾਂ ਤਿਲ ਵਧਣ ਲੱਗ ਪੈਣੇ ਤੇ ਝੁਰੜੀਆਂ ਛੇਤੀ ਪੈਣੀਆਂ।
2. ਇਮਿਊਨ ਸਿਸਟਮ ਵਿਚ ਗੜਬੜੀ।
3. ਬੀਮਾਰੀ ਨਾਲ ਲੜਨ ਵਾਲੇ ਸੈੱਲਾਂ ਦਾ ਘਟਣਾ।
4. ਭਰੂਣ ਦਾ ਵਧਣਾ ਫੁੱਲਣਾ ਰੁਕ ਜਾਣਾ
5. ਸਤਮਾਹਿਆ ਬੱਚਾ ਪੈਦਾ ਹੋਣਾ
6. ਸ਼ੁਕਰਾਣੂਆਂ ਦੀ ਕਮੀ
7. ਫੇਫੜਿਆਂ ਦਾ ਨਾਸ ਵੱਜਣਾ ਤੇ ਸਦੀਵੀ ਰੋਗ ਹੋਣੇ
8. ਅੱਖਾਂ ਦੇ ਅਨੇਕ ਰੋਗ ਹੋਣੇ, ਪਾਣੀ ਵੱਗਦਾ ਰਹਿਣਾ, ਲਾਲੀ ਹੋਣੀ, ਖਾਰਸ਼ ਹੋਣੀ
9. ਚਮੜੀ ਦੀ ਐਲਰਜੀ/ਖ਼ੁਰਕ/ਦਾਣੇ/ਐਗਜ਼ੀਮਾ
10. ਦਿਲ ਦੇ ਰੋਗ ਤੇ ਨਾੜੀਆਂ ਵਿਚ ਨੁਕਸ
11. ਮਨੋਰੋਗ ਹੋਣੇ/ਵਾਧੂ ਲੜਨਾ, ਢਹਿੰਦੀ ਕਲਾ ਹੋਣੀ, ਆਦਿ।
12. ਛੇਤੀ ਝਗੜ ਪੈਣਾ, ਗੁਸੈਲ ਹੋਣਾ, ਓਟਿਜ਼ਮ, ਯਾਦਸ਼ਤ ਘਟਣੀ, ਹੱਥ ਪੈਰ ਬੇਲੋੜੇ ਹਿਲਣੇ, ਜੁਰਮ ਵੱਲ ਝੁਕਾਓ ਹੋਣਾ
13. ਲਹੂ ਦੀ ਕਮੀ
14. ਕੈਂਸਰ ਦਾ ਬੀਜ ਬੋਇਆ ਜਾਣਾ
15. ਜਿਨ੍ਹਾਂ ਨੂੰ ਪਹਿਲਾਂ ਤੋਂ ਸਾਹ ਜਾਂ ਦਿਲ ਦੀ ਬੀਮਾਰੀ ਹੋਵੇ, ਉਨ੍ਹਾਂ ਦੀ ਮੌਤ ਦਾ ਖ਼ਤਰਾ ਤਿੰਨ ਗੁਣਾ ਵੱਧ ਜਾਂਦਾ ਹੈ।
16. ਗਲੇ ਵਿਚ ਖ਼ਰਾਸ਼, ਆਵਾਜ਼ ਭਾਰੀ ਹੋਣੀ ਤੇ ਗਲਾ ਸਾਫ਼ ਕਰਨ ਦੀ ਲੋੜ ਪੈਣੀ ਦਾ ਮਤਲਬ ਹੈ ਕਿ ਪ੍ਰਦੂਸ਼ਿਤ ਹਵਾ ਦੇ ਅਸਰ ਹੇਠ ਸਰੀਰ ਆ ਚੁੱਕਿਆ ਹੈ। ਫੇਫੜਿਆਂ ਵਿਚਲੇ ਨੁਕਸ ਕਈ ਵਾਰ ਸਾਲਾਂ ਬਾਅਦ ਪਤਾ ਲੱਗਦੇ ਹਨ ਪਰ ਸ਼ੁਰੂਆਤ ਕਾਫ਼ੀ ਪਹਿਲਾਂ ਦੀ ਹੋ ਚੁੱਕੀ ਹੁੰਦੀ ਹੈ।
17. ਬਲੱਡ ਪ੍ਰੈੱਸ਼ਰ ਦਾ ਵਾਧਾ
18. ਲਹੂ ਵਿਚਲੇ ਚਿੱਟੇ ਸੈੱਲਾਂ ਦਾ ਨੁਕਸ
19. ਦਿਲ ਦੇ ਵੱਖੋ-ਵੱਖ ਹਿੱਸਿਆਂ (ਵੈਂਟਰੀਕਲ, ਸੱਜਾ ਤੇ ਖੱਬਾ) ਦਾ ਮੋਟਾ ਹੋਣਾ ਜੋ ਖ਼ਤਰਨਾਕ ਹੈ।

**ਨਵੀਂ ਖੋਜ :-**

ਪ੍ਰਦੂਸ਼ਿਤ ਹਵਾ ਵਿਚ ਲਗਾਤਾਰ ਰਹਿਣ ਵਾਲਿਆਂ ਦੇ ਦਿਮਾਗ਼ ਉੱਤੇ ਪੈਂਦੇ ਵਿਗਾੜ ਸਦਕਾ:-

- ਮਨੋਰੋਗਾਂ ਵਿਚ 18 ਫੀਸਦੀ ਵਾਧਾ ਵੇਖਿਆ ਗਿਆ।
- ਅਜਿਹੇ ਮਾਹੌਲ ਵਿਚ ਪੈਦਾ ਹੋਏ ਬੱਚਿਆਂ ਵਿਚ ਵੱਡੇ ਹੋ ਕੇ ਠਹਿਰਾਓ ਨਹੀਂ ਲੱਭਿਆ
- ਬੱਚੇ ਰੋਂਦੂ, ਚਿੜਚਿੜੇ, ਜ਼ਿੱਦੀ ਤੇ ਲੋੜੋਂ ਵੱਧ ਲੜਾਕੇ ਹੋਏ ਲੱਭੇ

- 45 ਸਾਲਾਂ ਦੀ ਉਮਰ 'ਤੇ ਹੀ ਬਥੇਰਿਆਂ ਨੂੰ ਐਲਜ਼ਾਈਮਰ ਤੇ ਪਾਰਕਿਨਸਨ ਰੋਗ ਦੀ ਸ਼ੁਰੂਆਤ ਹੋਈ ਲੱਭੀ।
- ਵੱਡੇ ਸ਼ਹਿਰਾਂ ਵਿਚ ਭਿਆਨਕ ਜੁਰਮਾਂ ਵਿਚ ਵਾਧੇ ਵਿਚ ਵੀ ਜ਼ਰਾਇਮ ਪੇਸ਼ਾ ਲੋਕਾਂ ਦੇ ਦਿਮਾਗ਼ ਦੀ ਸਕੈਨਿੰਗ ਤੇ ਲਹੂ ਦੇ ਟੈਸਟਾਂ ਰਾਹੀਂ ਇਹੀ ਪੱਖ ਸਾਹਮਣੇ ਆਇਆ ਕਿ ਪ੍ਰਦੂਸ਼ਿਤ ਹਵਾ ਰਾਹੀਂ ਉਨ੍ਹਾਂ ਦੇ ਸਰੀਰਾਂ ਤੇ ਦਿਮਾਗ਼ ਅੰਦਰ ਪ੍ਰਦੂਸ਼ਿਤ ਕਣਾਂ ਦਾ ਵਾਧਾ ਹੋ ਚੁੱਕਿਆ ਸੀ, ਜਿਸ ਨਾਲ ਉਨ੍ਹਾਂ ਦੇ ਸੋਚਣ ਸਮਝਣ ਦੀ ਸ਼ਕਤੀ ਤੇ ਤਰਕ ਖ਼ਤਮ ਹੋ ਗਿਆ ਸੀ।
- ਘਬਰਾਹਟ ਹੁੰਦੀ ਰਹਿਣੀ, ਡਰ ਲੱਗਣਾ ਤੇ ਛੇਤੀ ਭੜਕ ਪੈਣਾ ਵੀ ਪ੍ਰਦੂਸ਼ਣ ਦੇ ਅਸਰ ਸਦਕਾ ਹੈ
- ਜਿਗਰ ਦੇ ਕੈਂਸਰ ਵਿਚ ਵਾਧਾ
- ਬੱਚਿਆਂ ਵਿਚ ਓਟਿਜ਼ਮ ਬੀਮਾਰੀ ਦਾ ਵਾਧਾ ਜੋ ਉਮਰ ਭਰ ਲਈ ਬੱਚੇ ਦੇ ਦਿਮਾਗ਼ ਵਿਚ ਵਿਗਾੜ ਪੈਦਾ ਕਰ ਦਿੰਦੀ ਹੈ।
- ਭਰੂਣ ਦੇ ਦਿਮਾਗ਼ ਦੇ ਵਿਕਾਸ ਵਿਚ ਗੜਬੜੀ, ਉਸਦੇ ਸਿਰ ਦੇ ਆਕਾਰ ਵਿਚ ਵਿਗਾੜ ਤੇ ਭਾਰ ਦੇ ਘੱਟ ਰਹਿ ਜਾਣ ਦੇ ਨਾਲ-ਨਾਲ ਅੰਗਾਂ ਦਾ ਪੂਰਾ ਵਿਕਾਸ ਨਾ ਹੋਣਾ
- ਇਮਿਊਨ ਸਿਸਟਮ ਦਾ ਭੱਠਾ ਬਹਿ ਜਾਣਾ
- ਦਿਮਾਗ਼ ਵਿਚਲੇ ਸੁਣੇਹੇ ਪਹੁੰਚਾਉਣ ਵਿਚ ਗੜਬੜੀ
- ਅੰਨ੍ਹੇ ਹੋ ਜਾਣਾ

**ਕਾਰਨ :-**

ਆਮ ਹੀ ਸਿਰਫ਼ ਕਿਸਾਨਾਂ 'ਤੇ ਪਰਾਲੀ ਸਾੜਨ ਸਦਕਾ ਹੋਏ ਹਵਾ ਦੇ ਪ੍ਰਦੂਸ਼ਣ ਉੱਤੇ ਜ਼ੋਰ ਦਿੱਤਾ ਜਾਂਦਾ ਹੈ, ਪਰ ਇਹ ਸਭ ਤੋਂ ਆਖ਼ਰੀ ਕਾਰਨ ਹੈ। ਪਰਾਲੀ ਸਾੜਨ ਨਾਲ ਧਰਤੀ ਉੱਪਰਲੇ ਵਧੀਆ ਕੀਟਾਣੂ ਮਰ ਜਾਂਦੇ ਹਨ ਤੇ ਧਰਤੀ ਵਿਚਲੇ ਲੋੜੀਂਦੇ ਤੱਤਾਂ ਦਾ ਵੀ ਨਾਸ ਵੱਜ ਜਾਂਦਾ ਹੈ। ਕੁਦਰਤੀ ਤੌਰ ਉੱਤੇ ਬੀਮਾਰੀਆਂ ਤੋਂ ਬਚਾਉਣ ਲਈ ਇਨ੍ਹਾਂ ਦੀ ਜ਼ਰੂਰਤ ਹੁੰਦੀ ਹੈ ਜੋ ਪਰਾਲੀ ਸਾੜਨ ਨਾਲ ਨਸ਼ਟ ਹੋ ਜਾਂਦੇ ਹਨ ਤੇ ਹਵਾ ਵਿਚ ਮਿੱਟੀ ਤੇ ਧੂੰਏ ਦੀ ਮਾਤਰਾ ਵੱਧ ਹੋ ਜਾਂਦੀ ਹੈ। ਇਸ ਨਾਲ ਸਭ ਤੋਂ ਵੱਧ ਨੁਕਸਾਨ ਕਿਸਾਨਾਂ ਦਾ ਆਪਣਾ ਹੀ ਹੁੰਦਾ ਹੈ ਜਿਨ੍ਹਾਂ ਦੀਆਂ ਫਸਲਾਂ ਦਾ ਝਾੜ ਹੌਲੀ-ਹੌਲੀ ਕਈ ਦਹਾਕਿਆਂ ਬਾਅਦ ਘਟਣ ਲੱਗ ਪੈਂਦਾ ਹੈ ਅਤੇ ਨੇੜੇ ਰਹਿੰਦੇ ਆਪਣੇ ਹੀ ਟੱਬਰ ਦੇ ਜੀਅ ਬੀਮਾਰੀਆਂ ਸਹੇੜ ਲੈਂਦੇ ਹਨ।

**ਅਸਲ ਕਾਰਨ ਜੋ ਪ੍ਰਦੂਸ਼ਣ ਫੈਲਾ ਰਹੇ ਹਨ, ਉਹ ਹਨ :-**

1. ਜਵਾਲਾਮੁਖੀ
2. ਸਿਗਰਟਾਂ ਦਾ ਧੂੰਆਂ
3. ਫੈਕਟਰੀਆਂ ਵਿੱਚੋਂ ਨਿਕਲਦੀ ਗੰਦਗੀ
4. ਮੋਟਰਾਂ (ਡੀਜ਼ਲ ਉੱਤੇ ਚੱਲਣ ਵਾਲੀਆਂ)
5. ਮੋਟਰਸਾਈਕਲ ਕਾਰ ਨਾਲੋਂ 60 ਗੁਣਾ ਵੱਧ ਹਵਾ ਨੂੰ ਪ੍ਰਦੂਸ਼ਿਤ ਕਰਦੇ ਹਨ।
6. ਕਾਰਾਂ, ਬਸਾਂ, ਟਰੱਕ, ਵੈਨਾਂ
7. ਸਲਫਰ ਡਾਇਓਕਸਾਈਡ, ਜੋ ਸਭ ਤੋਂ ਖ਼ਤਰਨਾਕ ਗਿਣੀ ਜਾਂਦੀ ਹੈ, ਇਸ ਵੇਲੇ ਦਿੱਲੀ ਦੀ ਹਵਾ ਵਿਚ ਸਭ ਤੋਂ ਵੱਧ ਹੈ ਤੇ ਇਹ ਉਸਦੀ ਆਪਣੀ ਉਪਜ ਹੈ ਜੋ ਕਿਸੇ ਹੋਰ ਸੂਬੇ ਤੋਂ ਨਹੀਂ ਆਈ ਹੋਈ ਕਿਉਂਕਿ ਹੋਰਨਾਂ ਕਿਸੇ ਸੂਬਿਆਂ ਵਿਚਲੀ ਹਵਾ ਵਿਚ ਏਨੀ ਮਾਤਰਾ ਨਹੀਂ ਹੈ। ਸਗੋਂ ਦਿੱਲੀ ਦੇ ਕਾਰਖ਼ਾਨੇ ਤੇ ਵੱਡੀ ਗਿਣਤੀ ਮੋਟਰਸਾਈਕਲਾਂ, ਬਸਾਂ, ਟਰੱਕਾਂ, ਕਾਰਾਂ ਦੇ ਨਾਲੋ ਨਾਲ ਕੂੜੇ ਦੇ ਢੇਰ ਦਾ ਸਾੜਿਆ ਜਾਣਾ ਹੀ ਇਸ ਵਿਚ ਲਗਾਤਾਰ ਵਾਧਾ ਕਰ ਰਿਹਾ ਹੈ ਅਤੇ ਹੋਰਨਾਂ ਸੂਬਿਆਂ ਦੀ ਹਵਾ ਵੀ ਖ਼ਰਾਬ ਕਰ ਰਿਹਾ ਹੈ।

ਯੂਨੀਵਰਸਿਟੀ ਆਫ਼ ਮੈਰੀਲੈਂਡ ਨੇ ਖੋਜ ਰਾਹੀਂ ਦਸ ਦਿੱਤਾ ਹੈ ਕਿ ਭਾਰਤ ਵਿਚ ਕੋਲੇ ਦੀ ਵਾਧੂ ਵਰਤੋਂ ਸਦਕਾ ਭਾਰਤ ਦੀ ਹਵਾ ਵਿਚਲੀ ਸਲਫਰ ਡਾਇਓਕਸਾਈਡ ਦੀ ਮਾਤਰਾ ਚੀਨ ਤੋਂ ਵੀ ਟੱਪ ਜਾਣ ਵਾਲੀ ਹੈ। ਹਵਾ ਵਿਚਲਾ ਗੰਧਲਾਪਨ ਬਣਾਉਣ ਦਾ ਵੀਹ ਫੀਸਦੀ ਹਿੱਸਾ ਸਿਰਫ਼ ਸਲਫਰ ਡਾਇਓਕਸਾਈਡ ਸਦਕਾ ਹੀ ਹੈ।

ਵਿਸ਼ਵ ਸਿਹਤ ਸੰਸਥਾ ਨੇ ਏਸ਼ੀਆ ਵਿੱਚੋਂ ਦਿੱਲੀ ਤੇ ਤਹਿਰਾਨ ਨੂੰ ਦੁਨੀਆ ਭਰ ਦੇ ਸਭ ਤੋਂ ਵੱਧ ਪ੍ਰਦੂਸ਼ਿਤ ਸ਼ਹਿਰ ਐਲਾਨ ਦਿੱਤਾ ਹੈ ਜਿੱਥੇ ਫੈਕਟਰੀਆਂ, ਕੋਲਾ ਤੇ ਬਸਾਂ, ਕਾਰਾਂ, ਮੋਟਰਸਾਈਕਲਾਂ ਹੀ ਇਸਦਾ ਕਾਰਨ ਦੱਸਿਆ ਗਿਆ ਹੈ।

ਪੰਜਾਬ ਦੇ ਥਰਮਲ ਪਲਾਂਟਾਂ ਵਿਚਲਾ ਕੋਲਾ ਵੀ ਇਹੋ ਹਾਲ ਕਰਨ ਵਾਲਾ ਹੈ।

**ਹਲ :-**

ਲੰਡਨ ਤੇ ਟੋਕੀਓ ਨੇ ਪ੍ਰਦੂਸ਼ਿਤ ਹਵਾ ਨੂੰ ਸਾਫ਼ ਕਰ ਕੇ ਸਪਸ਼ਟ ਕਰ ਦਿੱਤਾ ਹੈ ਕਿ ਇਸ ਦਾ ਹਲ ਹੈ। ਇਸ ਵਾਸਤੇ ਉਨ੍ਹਾਂ ਵੱਲੋਂ ਸੁਝਾਏ ਨੁਕਤੇ ਹਨ :-

1. ਮੋਟਰਾਂ ਦੇ ਇੰਜਨਾਂ ਵਿਚ ਤਬਦੀਲੀ ਲਿਆ ਕੇ ਸੀ.ਐਨ.ਜੀ. ਦੀ ਵਰਤੋਂ ਵਧਾਈ ਜਾਏ।
2. ਇਲੈਕਟ੍ਰਿਕ ਕਾਰਾਂ ਦੀ ਵਰਤੋਂ ਵਧਾਈ ਜਾਏ।
3. ਸਬ ਵੇਅ, ਮੈਟਰੋ, ਟਰੈਮ, ਬਿਜਲੀ ਨਾਲ ਚੱਲਣ ਵਾਲੀਆਂ ਬਸਾਂ ਚਾਲੂ ਕੀਤੀਆਂ ਜਾਣ।
4. ਦਸ ਸਾਲਾਂ ਤੋਂ ਪੁਰਾਣੀਆਂ ਸਾਰੀਆਂ ਫੈਕਟਰੀਆਂ ਦੀਆਂ

ਮਸ਼ੀਨਾਂ ਨਵੀਆਂ ਲਾਈਆਂ ਜਾਣ ਤੇ ਉਨ੍ਹਾਂ ਵਿੱਚੋਂ ਨਿਕਲਦੇ ਪ੍ਰਦੂਸ਼ਣ ਦੀ ਜਾਂਚ ਰੈਗੂਲਰ ਤੌਰ ਉੱਤੇ ਹੋਵੇ।

5. ਵੀਹ ਸਾਲ ਤੋਂ ਪੁਰਾਣੀਆਂ ਸਾਰੀਆਂ ਕਾਰਾਂ ਸੜਕਾਂ ਉੱਤੇ ਚੱਲਣੀਆਂ ਬੰਦ ਕਰ ਦਿੱਤੀਆਂ ਜਾਣ।
6. ਹਵਾ ਵਿਚ ਪ੍ਰਦੂਸ਼ਿਤ ਕਣਾਂ ਦੇ ਵਧਦੇ ਸਾਰ ਫੈਕਟਰੀਆਂ ਦੇ ਕੰਮ ਕਾਰ ਦਾ ਸਮਾਂ ਕੁੱਝ ਹਫਤੇ ਘਟਾ ਕੇ ਤੇ ਕਾਰਾਂ ਬਸਾਂ ਦੀ ਗਿਣਤੀ ਵੀ ਸੜਕਾਂ ਉੱਤੇ ਕੁੱਝ ਹਫ਼ਤੇ ਘਟਾ ਦੇਣੀ ਚਾਹੀਦੀ ਹੈ।
7. ਮੀਡੀਆ ਵੱਲੋਂ ਲੋਕਾਂ ਨੂੰ ਪ੍ਰਦੂਸ਼ਿਤ ਹਵਾ ਤੋਂ ਬਚਣ ਲਈ ਘਰਾਂ ਵਿਚ ਜ਼ਿਆਦਾ ਸਮਾਂ ਰਹਿਣ ਲਈ ਪ੍ਰੇਰਿਤ ਕਰਦੇ ਰਹਿਣਾ ਚਾਹੀਦਾ ਹੈ।
8. ਬੱਚਿਆਂ ਤੇ ਗਰਭਵਤੀ ਔਰਤਾਂ ਨੂੰ ਘਰਾਂ ਵਿਚ ਜ਼ਿਆਦਾ ਸਮਾਂ ਬਤੀਤ ਕਰਨ ਲਈ ਕਹਿਣਾ ਚਾਹੀਦਾ ਹੈ।
9. ਸਰਕਾਰ ਵੱਲੋਂ ਸਖ਼ਤ ਕਾਨੂੰਨ ਬਣਾ ਕੇ ਹਵਾ ਨੂੰ ਪ੍ਰਦੂਸ਼ਿਤ ਕਰਨ ਵਾਲੀਆਂ ਫੈਕਟਰੀਆਂ ਉੱਤੇ ਰੋਕ ਲਾ ਦੇਣੀ ਚਾਹੀਦੀ ਹੈ। ਇੰਜ ਹੀ ਪੁਰਾਣੀਆਂ ਕਾਰਾਂ ਉੱਤੇ ਚਾਰ ਗੁਣਾ ਟੈਕਸ ਲਾਉਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਦਾ ਸੜਕਾਂ ਉੱਤੇ ਚੱਲਣਾ ਬੰਦ ਹੋਵੇ।
10. ਦਰਖ਼ਤਾਂ ਦਾ ਵੱਧ ਤੋਂ ਵੱਧ ਲਾਉਣਾ।

**ਸਾਰ** :-

* ਇਕ ਸਿਗਰਟ ਦਾ ਧੂੰਆਂ ਵੀ ਹਵਾ ਪ੍ਰਦੂਸ਼ਿਤ ਕਰਦਾ ਹੈ।
* ਜਵਾਲਾਮੁਖੀ ਫਟਣ ਨਾਲ ਹੋਇਆ ਪ੍ਰਦੂਸ਼ਣ ਇਨਸਾਨੀ ਪ੍ਰਦੂਸ਼ਣ ਤੋਂ ਕਿਤੇ ਵੱਧ ਹੈ।
* ਫੈਕਟਰੀਆਂ, ਕੋਲੇ ਦਾ ਬਲਣਾ ਤੇ ਮੋਟਰਸਾਈਕਲ ਸਭ ਤੋਂ ਵੱਧ ਪ੍ਰਦੂਸ਼ਣ ਫੈਲਾਉਂਦੇ ਹਨ।
* ਹਵਾ ਵਿਚਲੇ ਪ੍ਰਦੂਸ਼ਣ ਦਾ ਅਸਰ ਭਰੂਣ ਤੋਂ ਲੈ ਕੇ 100 ਸਾਲਾਂ ਦੀ ਉਮਰ ਭੋਗ ਰਹੇ ਹਰ ਜਣੇ ਉੱਤੇ ਪੈਂਦਾ ਹੈ।
* ਇਸਦੇ ਮਾੜੇ ਅਸਰ ਤੁਰੰਤ ਤੋਂ ਲੈ ਕੇ ਕਈ ਸਾਲਾਂ ਬਾਅਦ ਤਕ ਹੁੰਦੇ ਰਹਿ ਸਕਦੇ ਹਨ ਤੇ ਧੁਖਦੀ ਲੱਕੜ ਵਾਂਗ ਸਰੀਰ ਨੂੰ ਹੌਲੀ-ਹੌਲੀ ਖੋਖਲਾ ਕਰ ਦਿੰਦੇ ਹਨ।
* ਮਨੋਰੋਗ ਤੇ ਵਧਦੇ ਜੁਰਮਾਂ ਦੇ ਨਾਲੋ ਨਾਲ ਓਟਿਜ਼ਮ ਅਤੇ ਵਧਦੇ ਲੜਾਈਆਂ ਝਗੜੇ ਇਸੇ ਦੀ ਉਪਜ ਹਨ।
* ਡੀ.ਐਨ.ਏ. ਵਿਚਲੀ ਤਬਦੀਲੀ ਅਗਲੀਆਂ ਪੁਸ਼ਤਾਂ ਤਕ ਅਸਰ ਛੱਡ ਸਕਦੀ ਹੈ।
* ਵਨਸਪਤੀ ਅਤੇ ਜਾਨਵਰਾਂ ਉੱਤੇ ਬੇਹੱਦ ਮਾੜੇ ਅਸਰ ਦਿਸਦੇ ਹਨ।
* ਸਰਕਾਰਾਂ ਨੂੰ ਇਕ ਦੂਜੇ ਉੱਤੇ ਦੂਸ਼ਣ ਲਾਉਣ ਦੀ ਥਾਂ ਅਤੇ ਸਾਰਾ ਦੋਸ਼ ਕਿਸਾਨਾਂ ਉੱਤੇ ਮੜ੍ਹਨ ਦੀ ਥਾਂ ਸਖ਼ਤ ਕਾਨੂੰਨ ਲਾਗੂ ਕਰ ਕੇ ਫੈਕਟਰੀਆਂ, ਕੋਲੇ ਦੇ ਬਾਲਣ ਦੀ ਵਰਤੋਂ ਘਟਾਉਣ ਤੇ ਮੋਟਰਸਾਈਕਲਾਂ, ਬਸਾਂ, ਕਾਰਾਂ ਦੀ ਗਿਣਤੀ ਸੜਕਾਂ ਉੱਤੇ ਘਟਾਉਣ ਵਲ ਧਿਆਨ ਦੇਣਾ ਚਾਹੀਦਾ ਹੈ।
* ਦਰਖ਼ਤਾਂ ਦੀ ਗਿਣਤੀ ਹਰ ਸਾਲ ਵਧਾਉਣੀ ਪੈਣੀ ਹੈ। ਸੜਕਾਂ ਦੁਆਲੇ ਰੁਖ ਬੀਜਣ ਤੇ ਹਰ ਘਰ ਵਿਚ ਬੂਟੇ ਲਾਉਣੇ ਲਾਜ਼ਮੀ ਕਰ ਦੇਣੇ ਚਾਹੀਦੇ ਹਨ।
* ਪ੍ਰਦੂਸ਼ਣ ਹਰ ਵੱਡੇ-ਛੋਟੇ, ਅਮੀਰ-ਗਰੀਬ ਉੱਤੇ ਇੱਕੋ ਜਿਹਾ ਅਸਰ ਕਰਦਾ ਹੈ। ਸੋ ਇਸ ਨੂੰ ਰੋਕਣ ਲਈ ਸਾਂਝਾ ਉਪਰਾਲਾ ਕਰਨ ਦੀ ਲੋੜ ਹੈ ਤਾਂ ਜੋ ਸਾਡੀਆਂ ਆਪਣੀਆਂ ਹੀ ਆਉਣ ਵਾਲੀਆਂ ਨਸਲਾਂ ਮਾਨਸਿਕ ਤੇ ਸਰੀਰਕ ਪੱਖੋਂ ਤੰਦਰੁਸਤ ਰਹਿ ਸਕਣ!

ਕਿਸਾਨਾਂ ਨੂੰ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਪਰਾਲੀ ਸਾੜਨ ਨਾਲ ਸਭ ਤੋਂ ਵੱਧ ਨੁਕਸਾਨ ਉਨ੍ਹਾਂ ਦੇ ਆਪਣੇ ਸਰੀਰ ਦਾ ਤੇ ਆਪਣੇ ਟੱਬਰ ਵਿਚਲੇ ਬੱਚਿਆਂ ਦਾ ਹੋਣਾ ਹੈ ਤੇ ਨਾਲੋ ਨਾਲ ਆਪਣੀ ਜ਼ਮੀਨ ਦਾ ਵੀ।

ਅੰਤ ਵਿਚ ਇਹ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਮੀਡੀਆ ਰਾਹੀਂ ਪੂਰਾ ਦੋਸ਼ ਕਿਸਾਨਾਂ ਉੱਤੇ ਮੜ੍ਹ ਦੇਣ ਦਾ ਮਤਲਬ ਹੈ ਅਸਲ ਦੋਸ਼ੀ ਵੱਲੋਂ ਲੋਕਾਂ ਦਾ ਧਿਆਨ ਹਟਾਉਣਾ। ਕਿਸਾਨਾਂ ਦੀ ਪਰਾਲੀ ਨੂੰ ਲਾਈ ਅੱਗ ਜੰਗਲਾਂ ਵਿਚ ਲੱਗੀ ਅੱਗ ਤੋਂ ਵਧ ਪ੍ਰਦੂਸ਼ਣ ਨਹੀਂ ਫੈਲਾ ਸਕਦੀ।

ਜਦੋਂ ਸਭ ਨੂੰ ਸਮਝ ਆ ਜਾਏਗੀ ਕਿ ਅਸਲ ਕਾਰਨ ਹਨ- ਫੈਕਟਰੀਆਂ, ਕੋਲਾ ਸਾੜਨਾ, ਡੀਜ਼ਲ, ਪੈਟਰੋਲ, ਬਸਾਂ, ਟਰੱਕਾਂ, ਕਾਰਾਂ ਤੇ ਮੋਟਰਸਾਈਕਲ, ਤਾਂ ਸਾਂਝੇ ਤੌਰ ਉੱਤੇ ਰੋਕਥਾਮ ਕਰਨੀ ਆਸਾਨ ਹੋ ਜਾਵੇਗੀ।

ਵੱਡੀ ਗੱਲ ਹੈ - ਪੰਜਾਬ ਦੀ ਹਵਾ ਦਿੱਲੀ ਦੀ ਹਵਾ ਨਾਲੋਂ ਸਾਫ਼ ਹੈ ਸੋ ਦਿੱਲੀ ਵੱਲੋਂ ਪੰਜਾਬ ਉੱਤੇ ਲਾਏ ਜਾ ਰਹੇ ਦੂਸ਼ਣ ਸਰਾਸਰ ਗ਼ਲਤ ਹਨ!

*ਡਾ. ਹਰਸ਼ਿੰਦਰ ਕੌਰ, ਐਮ. ਡੀ.,*
*ਬੱਚਿਆਂ ਦੀ ਮਾਹਿਰ,*
*28, ਪ੍ਰੀਤ ਨਗਰ, ਲੋਅਰ ਮਾਲ,*
*ਪਟਿਆਲਾ।*
*ਸੰਪਰਕ : 0175-2216783*

# ਬੱਸ ਕੰਡਕਟਰ

- ਡਾ. ਦਲੀਪ ਕੌਰ ਟਿਵਾਣਾ

**ਡਾ. ਦਲੀਪ ਕੌਰ ਟਿਵਾਣਾ ਦੁਆਰਾ ਲਿਖੀ ਗਈ ਇਹ ਕਹਾਣੀ ਔਰਤ ਤੇ ਮਰਦ ਦੇ ਸੁਖਾਵੇਂ ਅਤੇ ਸੰਤੁਲਤ ਰਿਸ਼ਤਿਆਂ ਨੂੰ ਪ੍ਰਸਤੁਤ ਕਰਦੀ ਹੈ। ਇਸ ਕਹਾਣੀ ਦਾ ਉਦੇਸ਼ ਸਮਾਜ ਵਿੱਚ ਪੜ੍ਹੀਆਂ ਲਿਖੀਆਂ, ਕੰਮ ਕਾਜੀ ਔਰਤਾਂ ਨੂੰ ਆਪਣੀਆਂ ਧੀਆਂ ਭੈਣਾਂ ਵਾਲਾ ਪਿਆਰ ਤੇ ਸਤਿਕਾਰ ਦੇ ਕੇ ਉਹਨਾਂ ਦਾ ਸਨਮਾਨ ਕਰਨਾ ਹੈ। ਡਾ. ਟਿਵਾਣਾ ਕੁਝ ਦਿਨ ਪਹਿਲਾਂ ਸਦੀਵੀ ਵਿਛੋੜਾ ਦੇ ਗਏ ਸਨ। ਉਨ੍ਹਾਂ ਦੀ ਇਹ ਕਹਾਣੀ ਅਸੀਂ ਸ਼ਰਧਾਜਲੀ ਵਜੋਂ 'ਵਰਿਆਮ' ਵਿੱਚ ਛਾਪ ਰਹੇ ਹਾਂ। – ਸੰਪਾਦਕ**

ਲੇਡੀ ਡਾਕਟਰ ਪਾਲੀ ਦੀ ਬਦਲੀ ਨਾਭੇ ਤੋਂ ਪਟਿਆਲੇ ਦੀ ਹੋ ਗਈ। ਘਰ ਦੇ ਕੋਸ਼ਿਸ਼ ਕਰ ਰਹੇ ਸਨ ਕਿ ਬਦਲੀ ਰੁਕਵਾ ਲਈ ਜਾਵੇ। ਜਿਸ ਕਰਕੇ, ਪਟਿਆਲੇ ਮਕਾਨ ਲੈ ਕੇ ਰਹਿਣ ਦੀ ਥਾਂ, ਵੱਡੇ ਡਾਕਟਰ ਤੋਂ ਇਜਾਜ਼ਤ ਲੈ ਕੇ ਉਹ ਹਰ ਰੋਜ਼ ਬੱਸ 'ਤੇ ਸਵੇਰੇ ਨਾਭੇ ਤੋਂ ਚਲੀ ਜਾਂਦੀ ਤੇ ਆਥਣ ਨੂੰ ਪਰਤ ਆਉਂਦੀ।

ਬੱਸਾਂ ਦੀ ਖੜ ਖੜ, ਗਰਮੀ, ਪਸੀਨਾ, ਭੀੜ ਤੇ ਕੰਡਕਟਰਾਂ ਦੀਆਂ ਬੇਹੂਦਾ ਹਰਕਤਾਂ, ਅਸਭਯ ਬੋਲਾਂ ਤੋਂ ਉਸਦਾ ਡਾਢਾ ਜੀਅ ਕਾਹਲਾ ਪੈਂਦਾ 'ਪਰ ਕੁਝ ਦਿਨਾਂ ਦੀ ਹੀ ਗੱਲ ਏ' ਸੋਚ, ਉਹ ਸਭੋ ਕੁਝ ਜਰ ਲੈਂਦੀ। ਜਿਸ ਦਿਨ ਜੀਤ ਦੀ ਉਸ ਬੱਸ 'ਤੇ ਡਿਊਟੀ ਹੁੰਦੀ, ਉਹ ਥੋੜ੍ਹੀ ਸੌਖੀ ਰਹਿੰਦੀ, ਕਿਉਂਕਿ, ਕੰਡਕਟਰ ਹੁੰਦਾ ਹੋਇਆ ਵੀ ਉਹ ਬੜਾ ਸਾਊ ਦਿੱਸਦਾ ਸੀ।

"ਇਹ ਬੈਗ ਵਾਲੀ ਕੁੜੀ ਕਾਸੇ ਵਿਚ ਨੌਕਰ ਏ ?" ਇਕ ਦਿਨ ਇਕ ਭਾਈ ਨੇ ਜੀਤ ਨੂੰ ਪੁੱਛਿਆ।

"ਆਹੋ ਜੀ ਡਾਕਟਰਨੀ ਹੈ, ਵੱਡੀ ਡਾਕਟਰਨੀ ! ਆਂਹਦੇ ਨੇ ਪੂਰਾ ਤਿੰਨ ਸੌ ਰੁਪਈਆ ਤਨਖ਼ਾਹ ਲੈਂਦੀ ਏ", ਜੀਤ ਨੇ ਟਿਕਟ ਫੜਾਂਦਿਆਂ ਹੌਲੀ ਜਿਹੀ ਦੱਸਿਆ।

"ਜੀ ਅੱਜ ਕੱਲ੍ਹ ਤਾਂ ਕੁੜੀਆਂ ਵੀ ਆਦਮੀਆਂ ਤੋਂ ਵੱਧ ਕਮਾਉਂਦੀਆਂ ਨੇ। ਤਦੇ ਤਾਂ ਆਦਮੀਆਂ ਦਾ ਰੋਅਬ ਨਹੀਂ ਰਿਹਾ", ਨਾਲ ਦੀ ਸੀਟ 'ਤੇ ਬੈਠੇ ਅੱਧਖੜ ਜਿਹੇ ਬੰਦੇ ਨੇ ਆਖਿਆ।

"ਜੀ ਭਾਵੇਂ ਕਿੰਨਾ ਹੀ ਕਮਾਉਣ, ਘਰਾਣਿਆਂ ਦੀਆਂ ਕਾਹਨੂੰ ਆਦਮੀ ਸਾਮ੍ਹਣੇ ਅੱਖ ਚੁੱਕਦੀਆਂ ਨੇ... ਤੇ ਆਹ ਕੁੜੀ ਡਾਕਟਰਨੀ, ਮੈਂ ਕਈ ਵਾਰੀ ਪਟਿਆਲੇ ਜਾਂਦਾ ਰਹਿਨਾ, ਦੇਖੀ ਐ, ਸਹੁਰੀ ਦੇ ਜਾਣੀਂ ਮੂੰਹ ਵਿਚ ਬੋਲ ਨੀਂ"... ਪਾਲੀ ਵੱਲ ਤੱਕਦਿਆਂ ਪਿੱਛਲੀਆਂ ਸੀਟਾਂ 'ਤੇ ਬੈਠੇ ਇਕ ਸਰਦਾਰ ਨੇ ਆਖਿਆ।

"ਯਾ ਰੱਬ ਸਾਡੀ ਵੀ ਕਿਸੇ...", ਫ਼ਿਕਰਾ ਵਿਚ ਹੀ ਰਹਿ ਗਿਆ, ਜਦੋਂ ਟਿਕਟ ਫੜਾਂਦਿਆਂ ਗੁਲਾਬੀ ਜਿਹੇ ਕੁੜਤੇ ਵਾਲੇ ਧੇਲੇ ਦੇ ਸ਼ੁਕੀਨ ਵੱਲ ਜੀਤ ਨੇ ਘੂਰ ਕੇ ਤੱਕਿਆ ਤੇ ਆਖਿਆ, "ਕਿਉਂ ਬਈ ਓਏ ਜਾਣ ਦੀ ਹੈ ਸਲਾਹ ਕਿ ਲਾਹ ਦਿਆਂ ਹੁਣੇ ਈਂ ਭੁੰਜੇ ?"

"ਮੈਂ ਤਾਂ ਕੰਡਕਟਰ ਸਾਹਿਬ ਕੁਝ ਨਹੀਂ ਆਖਿਆ, ਐਵੇਂ ਕਾਹਨੂੰ ਗਰਮ ਹੁੰਦੇ ਓ..."

ਪਾਲੀ ਨੂੰ ਜਦੋਂ ਜੀਤ ਨੇ ਟਿਕਟ ਫੜਾਇਆ ਤਾਂ ਉਹ ਅੱਗੋਂ ਦਸਾਂ ਦਾ ਨੋਟ ਕੱਢ ਕੇ ਦੇਣ ਲੱਗੀ।

"ਭਾਨ ਤਾਂ ਹੈ ਨਹੀਂ ਮੇਰੇ ਕੋਲ, ਚਲੋ ਪੈਸੇ ਕੱਲ੍ਹ ਦੇ ਦੇਣਾ" ਆਖ, ਉਹ ਅਗਾਂਹ ਲੰਘ ਗਿਆ।

ਅੱਗੋਂ ਇੱਕ ਬੁੱਢੀ ਨੇ ਹੋਰ ਦਸਾਂ ਦਾ ਨੋਟ ਹੀ ਕੱਢਿਆ।

"ਮਾਈ ਟੁੱਟੇ ਹੋਏ ਨਹੀਂ ਮੇਰੇ ਕੋਲ। ਸਾਢੇ ਦਸ ਆਨੇ ਸਾਰੇ ਭਾੜੇ ਦੇ ਹੁੰਦੇ ਨੇ ਤੇ ਐਡਾ ਸਾਰਾ ਨੋਟ ਕੱਢ ਫੜਾਉਂਦੇ ਓ। ਚੰਗਾ ਜਾਹ ਪੈਸੇ ਭਨਾ ਲਿਆ ਉਤਰ ਕੇ", ਜੀਤ ਨੇ ਜ਼ਰਾ ਸਖ਼ਤ ਆਵਾਜ਼ ਨਾਲ ਆਖਿਆ।

"ਵੇ ਪੁੱਤਾ ਐਨੇ ਨੂੰ ਬੱਸ ਨਾ ਤੁਰ ਜਾਵੇ, ਮੈਂ ਤਾਂ ਜ਼ਰੂਰੀ ਜਾਣਾ ਏ। ਤੂੰ ਬਾਕੀ ਪੈਸੇ ਮੈਨੂੰ ਪਟਿਆਲੇ ਜਾ ਕੇ ਦੇ ਦੇਵੀਂ", ਬੁੱਢੀ ਨੇ ਤਰਲੇ ਨਾਲ ਆਖਿਆ।

"ਅੱਛਾ ਮਾਈ ਬੈਠ ਜਾ", ਉਹ ਟਿਕਟ ਕੱਟਣ ਲੱਗ ਪਿਆ।

ਪਾਲੀ ਆਪਣੇ ਹਸਪਤਾਲ, ਮਰੀਜ਼ਾਂ, ਦਵਾਈਆਂ, ਨਰਸਾਂ, ਡਿਊਟੀਆਂ ਬਾਰੇ ਸੋਚ ਰਹੀ ਸੀ ਕਿ ਬੱਸ ਰੱਖੜਾ, ਕਲਿਆਣ ਤੇ ਰੌਣੀ ਪਿੱਛੇ ਛੱਡਦੀ ਹੋਈ ਚੁੰਗੀ ਕੋਲ ਪਹੁੰਚ ਗਈ।

"ਯਾਰ, ਅੱਜ ਇਧਰ ਦੀ ਚੱਲੀਂ ਨੀਲਾ ਭਵਨ ਕੰਨੀਂ ਦੀ", ਜੀਤ ਨੇ ਡਰਾਈਵਰ ਨੂੰ ਆਖਿਆ।

ਗੁਰਦਵਾਰੇ ਵੱਲ ਜਾਣ ਵਾਲੀਆਂ ਸਵਾਰੀਆਂ ਜ਼ਰਾ ਕੁ ਬੁੜ ਬੁੜਾਈਆਂ, ਪਰ ਹੁਣ ਤੀਕ ਤਾਂ ਬੱਸ ਮੁੜ ਕੇ ਸਿੱਧੀ ਸੜਕੇ ਵੀ ਪੈ ਚੁੱਕੀ ਸੀ; ਫੂਲ ਸਿਨਮਾਂ ਕੋਲ ਕੰਡਕਟਰ ਨੇ ਘੰਟੀ ਕਰਕੇ ਬੱਸ ਰੋਕ ਲਈ ਤੇ ਤਾਕੀ ਖੋਲ੍ਹਦਿਆਂ ਪਾਲੀ ਨੂੰ ਆਖਣ ਲੱਗਾ, "ਤੁਸੀਂ ਇਥੇ ਉਤਰ ਜਾਉ, ਹਸਪਤਾਲ ਨੇੜੇ ਰਹੂਗਾ।"

ਪਾਲੀ ਕਾਹਲੀ ਨਾਲ ਉਤਰ ਗਈ। ਉਹ ਉਸਦਾ ਧੰਨਵਾਦ ਕਰਨਾ ਵੀ ਭੁੱਲ ਗਈ। 'ਬਚਾਰਾ ਬੜਾ ਚੰਗਾ ਕੰਡਕਟਰ ਏ' ਉਸਨੂੰ ਇਕ ਵਾਰੀ ਖ਼ਿਆਲ ਆਇਆ।

"ਅੱਜ ਸ਼ਾਮ ਨੂੰ ਵਾਪਸ ਜਾਣ ਲੱਗਿਆਂ ਜਦੋਂ ਉਹ ਸਟੇਸ਼ਨ 'ਤੇ ਪਹੁੰਚੀ ਤਾਂ ਬੱਸ ਭਰ ਚੁਕੀ ਸੀ। ਬੜੀ ਔਖੀ ਹੋ ਕੇ ਪੌਣਾ ਘੰਟਾ ਦੂਸਰੀ ਬੱਸ ਦਾ ਇੰਤਜ਼ਾਰ ਕੀਤਾ। ਕਿਸੇ ਬੱਸ ਦਾ ਇਕ ਕੰਡਕਟਰ ਕਮੀਜ਼ ਦੇ ਗਲਮੇਂ ਦੇ ਬਟਣ ਖੋਲ੍ਹ ਅਵਾਰਾ ਫ਼ਿਲਮ ਦਾ ਗਾਣਾ ਗੁਣਗੁਣਾਂਦਾ ਦੋ-ਤਿੰਨ ਵਾਰੀ ਉਹਦੇ ਅੱਗੋਂ ਦੀ ਲੰਘਿਆ। ਇਕ ਮੰਗਤੀ ਨੂੰ ਆਨਾ ਦੇ ਕੇ ਉਸ ਮਸਾਂ ਗਲੋਂ ਲਾਹਿਆ। ਪਤਾ ਨਹੀਂ ਕਿਉਂ ਲੋਕੀ ਉਸ ਵੱਲ ਅੱਖਾਂ ਪਾੜ ਪਾੜ ਤੱਕਦੇ ਸਨ।

ਅਗਲੇ ਦਿਨ ਫਿਰ ਚਾਨਸ ਅਜਿਹਾ ਹੋਇਆ ਕਿ ਜਦੋਂ ਉਹ ਅੱਡੇ 'ਤੇ ਪਹੁੰਚੀ ਤਾਂ ਬੱਸ ਭਰ ਚੁੱਕੀ ਸੀ ਤੇ ਬਿਨਾਂ ਟਿਕਟੋਂ, ਵਾਧੂ ਸਵਾਰੀਆਂ ਨੂੰ ਜੀਤ ਫੜ ਫੜ ਉਤਾਰ ਰਿਹਾ ਸੀ। ਜੀਤ, ਇਕ

ਪਲ ਉਹਦੇ ਕੋਲ ਆਇਆ ਤੇ ਆਖਣ ਲੱਗਾ, "ਤੁਸੀਂ ਅਗਲੀ ਸੀਟ ਤੋਂ ਝੋਲਾ ਚੁੱਕ ਕੇ ਬੈਠ ਜਾਵੋ। ਤੁਹਾਡੀ ਖ਼ਾਤਰ ਸੀਟ ਰੱਖੀ ਪਈ ਐ।''

ਕਈ ਘੂਰਦੀਆਂ ਨਜ਼ਰਾਂ ਕੋਲੋਂ ਲੰਘ, ਪਾਲੀ ਸੀਟ 'ਤੇ ਜਾ ਬੈਠੀ ਤੇ ਜੀਤ ਨੇ ਝੱਟ ਬੱਸ ਨੂੰ ਚੱਲਣ ਦੀ ਘੰਟੀ ਮਾਰ ਦਿੱਤੀ।

'ਇਹ ਤਾਂ ਵਿਚਾਰਾ ਬੜਾ ਚੰਗਾ ਕੰਡਕਟਰ ਏ', ਪਾਲੀ ਨੂੰ ਦਿਲ ਵਿਚ ਇਕ ਵਾਰੀ ਖ਼ਿਆਲ ਆਇਆ।

ਬਦਲੀ ਮੁੜ ਨਾਭੇ ਦੀ ਕਰਾਣ ਵਿਚ ਜਿਉਂ ਜਿਉਂ ਦੇਰ ਹੋ ਰਹੀ ਸੀ, ਪਾਲੀ ਦੁਖੀ ਹੁੰਦੀ। ਬੱਸਾਂ ਦੀ ਖੜ ਖੜ, ਬੱਸ ਨਿਕਲ ਜਾਣ ਦਾ ਡਰ ਹਰ ਵੇਲੇ ਦਿਮਾਗ਼ ਤੇ ਚੜ੍ਹੇ ਰਹਿੰਦੇ। ਕਈ ਵਾਰੀ ਜਦੋਂ ਕਦੇ ਮੋਟੀਆਂ ਸਵਾਰੀਆਂ ਨਾਲ ਬੈਠਣਾ ਪੈਂਦਾ ਉਹਦੇ ਵੱਧੀਆ ਕੱਪੜੇ ਵੱਟੋ ਵੱਟ ਹੋ ਜਾਂਦੇ ਤੇ ਕਿਸੇ ਕਿਸੇ ਕੋਲੋਂ ਆਉਂਦੀ ਪਸੀਨੇ ਦੀ ਬੋ ਉਹਦਾ ਸਿਰ ਚਕਰਾਣ ਲਾ ਦਿੰਦੀ।

ਫਿਰ ਇਕ ਦਿਨ ਪਾਲੀ ਜਦੋਂ ਟਿਕਟ ਦੇ ਪੈਸੇ ਦੇਣ ਲੱਗੀ ਤਾਂ "ਨਹੀਂ ਬੀਬੀ ਰਹਿਣ ਦਿਓ'', ਆਖ ਜੀਤ ਅਗਾਂਹ ਲੰਘ ਗਿਆ।

"ਨਹੀਂ ਬਈ ਪੈਸੇ ਲੈ ਲੈ'', ਪਾਲੀ ਨੇ ਜ਼ੋਰ ਲਾਇਆ।

"ਕੀ ਫ਼ਰਕ ਪੈ ਚੱਲਿਆ ਏ'', ਆਖ, ਉਹ ਹੋਰ ਅੱਗੇ ਜਾ ਕੇ ਕਿਸੇ ਨੂੰ ਟਿਕਟ ਦੇਣ ਲੱਗ ਪਿਆ।

ਝਗੜਾ ਕਰਦਿਆਂ ਪਾਲੀ ਨੂੰ ਸੰਗ ਲੱਗੀ ਤੇ ਉਹ ਚੁੱਪ ਕਰ ਕੇ ਬੈਠ ਗਈ, ਪਰ ਸਾਰੇ ਰਾਹ ਉਹ ਹੈਰਾਨ ਹੁੰਦੀ ਰਹੀ ਕਿ ਕੰਡਕਟਰ ਨੇ ਉਹਦੇ ਕੋਲੋਂ ਪੈਸੇ ਕਿਉਂ ਨਹੀਂ ਲਏ। ਉਹਨੂੰ ਇਹ ਚੰਗਾ ਵੀ ਨਾ ਲੱਗਿਆ। ਤਿੰਨ ਸੌ ਰੁਪਈਆ ਮਹੀਨਾ ਕਮਾਣ ਵਾਲੀ ਸਾਢੇ ਦਸ ਆਨੇ ਭਲਾ ਕੀ ਮਾਇਨੇ ਰੱਖਦੇ ਸਨ।

ਅਗਲੇ ਦਿਨ ਉਹ ਜਾਣ ਕੇ ਪੰਜ ਮਿੰਟ ਦੇਰ ਨਾਲ ਗਈ, ਉਸ ਨੇ ਸੋਚਿਆ, 'ਅੱਜ ਪੀਪਲ ਬੱਸ 'ਤੇ ਨਹੀਂ ਸਗੋਂ ਪੈਪਸੂ ਰੋਡਵੇਜ਼ 'ਤੇ ਜਾਵਾਂਗੀ। ਕੀ ਫ਼ਜ਼ੂਲ ਗੱਲ ਏ ਕਿ ਪੈਸੇ ਹੀ ਨਾ ਲਏ ਜਾਣ।''

ਪਰ, ਉਹ ਦੇਖ ਕੇ ਹੈਰਾਨ ਹੋਈ ਕਿ ਡਰਾਈਵਰ ਬੱਸ ਸਟਾਰਟ ਕਰੀ ਖੜ੍ਹਾ ਸੀ ਤੇ ਕੰਡੱਕਟਰ ਨੂੰ ਆਵਾਜ਼ਾਂ ਮਾਰ ਰਿਹਾ ਸੀ।

"ਓਏ ਆਉਂਦਾ ਹੁਣੇ, ਭੈਰਮੀਂ ਵੱਢੀ ਐ। ਐਡੀ ਛੇਤੀ ਜਾਣੀ ਮੀਂਹ ਆਉਂਦਾ ਏ'', ਜੀਤ ਨੇ ਹੌਲੀ ਹੌਲੀ ਆਉਂਦਿਆਂ ਆਖਿਆ।

"ਅੱਗੇ ਪਹੁੰਚਣਾ ਏ ਕਿ ਨਹੀਂ, ਮੜਕਾਂ ਨਾਲ ਹੀ ਆਉਣਾ ਏ'', ਡਰਾਈਵਰ ਬੋਲਿਆ।

"ਚਲੋ ਬੀਬੀ ਬੈਠੋ ਅਗਲੀ ਸੀਟ 'ਤੇ'', ਤਾਕੀ ਖੋਲ੍ਹਦਿਆਂ ਪਾਲੀ ਨੂੰ ਉਸਨੇ ਆਖਿਆ।

"ਮੇਮ ਸਾਹਿਬਾ ਤੋਂ ਬਿਨਾਂ ਬਸ ਕਿਵੇਂ ਤੁਰ ਪੈਂਦੀ'', ਪਿੱਛਿਉਂ ਨਾਭੇ ਤੋਂ ਪਟਿਆਲੇ ਹਰ ਰੋਜ਼ ਜਾਣ ਵਾਲਾ ਇਕ ਕਲੱਰਕ ਹੌਲੀ ਜਿਹੀ ਬੋਲਿਆ।

ਜੀਤ ਨੇ ਘੂਰ ਕੇ ਉਹਦੇ ਵੱਲ ਤੱਕਿਆ। ਸਭ ਚੁੱਪ ਕਰ ਗਏ। ਬੱਸ ਤੁਰ ਪਈ।

ਪਾਲੀ ਨੇ ਪੈਸੇ ਕੱਢੇ, ਪਰ, ਉਹਦੇ ਬਾਰ ਬਾਰ ਆਖਣ 'ਤੇ ਵੀ ਜੀਤ ਨੇ ਨਾਂਹ ਕਰ ਦਿੱਤੀ। ਪਾਲੀ ਨੂੰ ਡਾਢਾ ਗੁੱਸਾ ਆਇਆ। 'ਇਸ ਬੇਈਮਾਨੀ ਵਿਚ ਇਹ ਮੈਨੂੰ ਵੀ ਹਿੱਸੇਦਾਰ ਬਣਾ ਰਿਹਾ ਏ... ਪਰ, ਕਿਹੜਾ ਪੈਸੇ ਲੈ ਕੇ ਟਿਕਟ ਨਹੀਂ ਕੱਟਦਾ... ਖ਼ੈਰ, ਕੰਪਨੀ ਨਾਲ ਤਾਂ ਧੋਖਾ ਹੀ ਹੈ ਨਾਂ' ਉਹ ਸੋਚ ਹੀ ਰਹੀ ਸੀ ਕਿ ਬੱਸ ਖੜ੍ਹੀ ਕਰ, ਇਕ ਚੈੱਕਰ ਚੜ੍ਹ ਪਿਆ। ਲੋਕਾਂ ਦੀਆਂ ਉਹ ਜਦੋਂ ਟਿਕਟਾਂ ਦੇਖ ਰਿਹਾ ਸੀ ਤਾਂ ਪਾਲੀ ਤ੍ਰੇਲੀਓ ਤ੍ਰੇਲੀ ਹੋ ਗਈ।

'ਕਿੱਡੀ ਸ਼ਰਮ ਦੀ ਗੱਲ ਏ ਕਿ ਮੇਰੇ ਕੋਲ ਟਿਕਟ ਹੀ ਨਹੀਂ... ਮੈਂ ਆਖ ਦਿਆਂਗੀ ਕਿ ਕੰਡਕਟਰ ਨੇ ਦਿੱਤਾ ਹੀ ਨਹੀਂ, ਮੈਂ ਮੰਗਿਆ ਸੀ', ਉਸਨੇ ਸੋਚਿਆ। 'ਪਰ ਬਚਾਰਾ ਫਸੇਗਾ... ਨਹੀਂ ਕਹਿ ਦਿਆਂਗੀ ਮੈਂ ਲੈਣਾ ਭੁੱਲ ਗਈ... ਪਰ ਨਹੀਂ, ਮੈਂ ਕਾਹਨੂੰ ਝੂਠ ਬੋਲਾਂ', ਉਸਦੇ ਅੰਦਰੋ ਅੰਦਰ ਬਹਿਸ ਹੋਣ ਲੱਗੀ।

ਇੰਨੇ ਨੂੰ ਚੈੱਕਰ ਉਹਦੇ ਕੋਲ ਆ ਪਹੁੰਚਿਆ।

"ਜੀ... ਟਿਕਟ'', ਉਸਨੇ ਆਖਿਆ ਹੀ ਸੀ ਕਿ ਜੀਤ ਨੇ ਆਪਣੀ ਜੇਬ੍ਹ ਵਿਚੋਂ ਟਿਕਟ ਕੱਢ ਕੇ ਕਿਹਾ, "ਇਹ... ਇਹ ਬੀਬੀ ਮੇਰੀ ਭੈਣ ਏ, ਇਨ੍ਹਾਂ ਦਾ ਟਿਕਟ ਮੇਰੇ ਕੋਲ ਏ।''

ਟਿਕਟ ਦੇਖ ਕੇ ਚੈੱਕਰ ਇਕ ਵਾਰੀ ਗੋਡਿਆਂ ਤੋਂ ਘਸੇ ਪਜਾਮੇਂ ਤੇ ਕੂਹਣੀਆਂ ਤੋਂ ਫਟੇ ਖ਼ਾਕੀ ਕੱਪੜਿਆਂ ਵਾਲੇ ਕੰਡਕਟਰ ਤੇ ਕੀਮਤੀ ਸਾੜ੍ਹੀ ਵਾਲੀ ਡਾਕਟਰਨੀ ਵੱਲ ਤੱਕ ਕੇ ਅੱਖਾਂ ਹੀ ਅੱਖਾਂ ਵਿਚ ਮੁਸਕਰਾਇਆ।

ਜੀਤ ਲੋਹਾ-ਲਾਖਾ ਹੋ ਗਿਆ। ਚੈੱਕਰ ਛੇਤੀ ਨਾਲ ਉਸ ਬੱਸ ਵਿਚੋਂ ਉਤਰ ਗਿਆ।

ਪਾਲੀ ਹੈਰਾਨ ਪਰੇਸ਼ਾਨ ਸੋਚ ਰਹੀ ਸੀ ਕਿ ਸੱਠਾਂ ਰੁਪਿਆਂ ਵਿਚ ਗੁਜ਼ਾਰਾ ਕਰਨ ਵਾਲਾ ਖ਼ਬਰੇ ਕਿਸੇ ਦਿਨ ਰੋਟੀ ਖੁਣੋਂ ਵੀ ਐਵੇਂ ਰਹਿ ਕੇ ਮੇਰੇ ਟਿਕਟ ਦੇ ਪੈਰੇ ਪੂਰੇ ਕਰਦਾ ਹੋਵੇ।

ਹਸਪਤਾਲ ਵਿਚ ਉਸਨੂੰ ਕਿੰਨੀ ਵਾਰੀ ਇਹ ਗੱਲ ਯਾਦ ਆਈ ਤੇ ਡਾਢੀ ਬੇਚੈਨ ਹੋਈ।

ਸ਼ਾਮ ਨੂੰ ਜਦੋਂ ਉਹ ਅੱਡੇ 'ਤੇ ਪਹੁੰਚੀ ਤਾਂ ਹੌਲੀ ਹੌਲੀ ਤੁਰਦਾ, ਉਦਾਸ, ਜੀਤ ਉਸਦੇ ਕੋਲ ਆਇਆ।

"ਮੇਰੀ ਵੱਡੀ ਭੈਣ ਵੀ ਲਾਹੌਰ ਡਾਕਟਰੀ ਵਿਚ ਪੜ੍ਹਦੀ ਸੀ–ਹੱਲਿਆਂ ਵੇਲੇ ਉਥੇ ਹੀ ਮਾਰੀ ਗਈ–ਬਾਕੀ ਘਰ ਦੇ ਵੀ ਮਾਰੇ ਗਏ। ਮੈਂ ਰੁਲਦਾ-ਖੁਲਦਾ ਇਧਰ ਆ ਗਿਆ। ਪੜ੍ਹਾਈ ਵੀ ਕਿਥੋਂ ਹੋਣੀ ਸੀ, ਕਈ ਵਾਰੀ ਤਾਂ ਰੋਟੀ ਵੀ ਨਸੀਬ ਨਾ ਹੁੰਦੀ। ਫਿਰ ਮੈਂ ਕੰਡਕਟਰ ਬਣ ਗਿਆ। ਤੁਹਾਡਾ ਬੈਗ ਤੇ ਟੂਟੀਆਂ ਜਿਹੀਆਂ ਦੇਖ ਕੇ ਮੈਨੂੰ ਅਮਰਜੀਤ ਯਾਦ ਆ ਜਾਂਦੀ ਸੀ... ਤੇ... ਤੇ'', ਅੱਗੋਂ ਉਸਦਾ ਗਲਾ ਭਰ ਆਇਆ।

ਪਾਲੀ ਡਾਢੀ ਬੇਚੈਨ ਹੋਈ, ਉਸਨੂੰ ਸਮਝ ਨਾ ਲਗੇ ਕਿ ਕੀ ਆਖੇ।

ਇੰਨੇ ਨੂੰ ਬੱਸ ਆ ਗਈ। ਉਹ ਕਾਹਲੀ ਨਾਲ ਉਧਰ ਨੂੰ ਤੁਰ ਪਿਆ ਤੇ ਪਾਲੀ ਉਸਨੂੰ ਜਾਂਦੇ ਨੂੰ ਡਾਢੀਆਂ ਮੋਹ-ਭਿੱਜੀਆਂ ਅੱਖਾਂ ਨਾਲ ਤੱਕਦੀ ਰਹੀ।

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖ਼੍ਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿੱਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥**

ਗਾਏ ਕੌਣ ਖ਼ੁਦਾ ਕੀ ਕੁਦਰਤ, ਤਾਬ[1] ਯੇਹ ਕਿਸ ਇਨਸਾਨ ਮੇਂ ਹੈ।

**ਗਾਵੈ ਕੋ ਦਾਤਿ ਜਾਣੈ ਨੀਸਾਣੁ॥**

ਗਾਏ ਕੌਣ ਖ਼ੁਦਾ ਕੀ ਰਹਿਮਤ[2], ਮਾਹਿਰ ਕੌਣ ਨਿਸ਼ਾਨ[3] ਮੇਂ ਹੈ।

**ਗਾਵੈ ਕੋ ਗੁਣ ਵਡਿਆਈਆ ਚਾਰ॥**

ਗਾਏ ਕੌਣ ਖ਼ੁਦਾ ਕੀ ਅਜ਼ਮਤ[4] ਆਲੀਸ਼ਾਨ ਵਕਾਰ[5] ਹੈ ਉਸ ਕਾ।

**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥**

ਗਾਏ ਕੌਣ ਖ਼ੁਦਾ ਕੀ ਹਿਕਮਤ, ਮੁਸ਼ਕਿਲ ਸੋਚ ਵਿਚਾਰ ਹੈ ਉਸ ਕਾ।

**ਗਾਵੈ ਕੋ ਸਾਜਿ ਕਰੇ ਤਨੁ ਖੇਹ॥**

ਗਾਏ ਕੌਣ ਉਸੇ ਜੋ ਤਨ ਕੋ, ਜ਼ੀਨਤ[6] ਦੇ ਕਰ ਖਾਕ[7] ਬਨਾਏ।

**ਗਾਵੈ ਕੋ ਜੀਅ ਲੈ ਫਿਰਿ ਦੇਹ॥**

ਗਾਏ ਕੌਣ ਉਸੇ ਜੋ ਪੈਦਾ ਕਰਕੇ ਮਾਰੇ ਔਰ ਲਿਜਾ ਕੇ।

**ਗਾਵੈ ਕੋ ਜਾਪੈ ਦਿਸੈ ਦੂਰਿ॥**

ਗਾਏ ਕੌਣ ਉਸੇ ਜੋ ਹਮ ਸੇ, ਪਾਸ ਭੀ ਹੈ, ਔਰ ਦੂਰ ਭੀ ਹੈ।

**ਗਾਵੈ ਕੋ ਵੇਖੈ ਹਾਦਰਾ ਹਦੂਰਿ॥**

ਗਾਏ ਕੌਣ ਉਸੇ ਜੋ ਹਾਜ਼ਰ[8], ਨਾਜ਼ਰ[9] ਪਾਕ ਹਜ਼ੂਰ ਭੀ ਹੈ।

**ਕਥਨਾ ਕਥੀ ਨ ਆਵੈ ਤੋਟਿ॥**

ਖਤਮ ਨ ਹੋਂਗੀ ਉਸ ਕੀ ਬਾਤੇਂ, ਸਾਰਾ ਹਾਲ ਬਿਆਨ[10] ਨ ਹੋ।

**ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥**

ਵਸਫ[11] ਕਰੋੜੋਂ ਗਾਏਂ ਕਰੋੜੋਂ, ਪੂਰੀ ਲੇਕਿਨ ਸ਼ਾਨ ਨ ਹੋ।

**ਦੇਦਾ ਦੇ ਲੈਦੇ ਥਕਿ ਪਾਹਿ॥**

ਲੇਨੇ ਵਾਲੇ ਥੱਕ ਜਾਤੇ ਹੈਂ, ਦਾਤਾ ਦੇਤਾ ਜਾਤਾ ਹੈ।

**ਜੁਗਾ ਜੁਗੰਤਰਿ ਖਾਹੀ ਖਾਹਿ॥**

ਜੁਗ ਜੁਗ ਮੇਂ ਹਰ ਖਾਨੇ ਵਾਲਾ, ਉਸ ਕੀ ਨਿਆਮਤ[12] ਖਾਤਾ ਹੈ।

**ਹੁਕਮੀ ਹੁਕਮੁ ਚਲਾਏ ਰਾਹੁ॥**

ਹੁਕਮ ਸੇ ਅਪਨੇ ਹਾਕਮ ਨੇ, ਦੁਨੀਆਂ ਕੋ ਰਾਹ ਦਿਖਾਈ ਹੈ।

**ਨਾਨਕ ਵਿਗਸੈ ਵੇਪਰਵਾਹੁ॥੩॥**

ਖ਼ੁਦ 'ਆਨੰਦ'[13] ਰਹੇ ਵੁਹ 'ਨਾਨਕ', ਕੈਸੀ ਬੇਪਰਵਾਹੀ ਹੈ॥੩॥

੧. ਹਿੰਮਤ, ਤਾਕਤ। ੨. ਕਿਰਪਾ। ੩. ਚਿੰਨ੍ਹ। ੪. ਮਹਿਮਾਂ, ਬਜ਼ੁਰਗੀ। ੫. ਪ੍ਰਤਿਸ਼ਠਾ। ੬. ਸ਼ੋਭਾ, ਰੌਣਕ। ੭. ਮਿੱਟੀ। ੮. ਸਭ ਜਗ੍ਹਾਂ ਮੌਜੂਦ। ੯. ਸਰਬ ਦ੍ਰਿਸ਼ਟਾ। ੧੦. ਵਰਣਨ। ੧੧. ਸਿਫ਼ਤਾਂ, ਗੁਣ। ੧੨. ਉੱਤਮ ਵਸਤੂਆਂ। ੧੩. ਪ੍ਰਸੰਨ।

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥**

ਸੱਚਾ ਹੈ ਵੁਹ ਮਾਲਕ ਸੱਚਾ, ਸੱਚਾ ਪਿਆਰਾ ਨਾਮ ਹੈ ਉਸ ਕਾ।

ਬੇਹੱਦ ਉਲਫਤ[1] ਬੋਲੀ ਉਸ ਕੀ, ਬੇਹੱਦ ਪ੍ਰੇਮ-ਕਲਾਮ[2] ਹੈ ਉਸ ਕਾ।

**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥**

ਦੁਨੀਆਂ ਮਾਂਗੇ, ਦਾਤਾ ਬਖਸ਼ੇ, ਜੋ ਮਾਂਗੇ ਹਰ ਬਾਰ ਮਿਲੇ।

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥**

ਪੇਸ਼ ਕਰੇਂ ਦਰਬਾਰ ਮੇਂ ਕਿਆ ਤੁਹਫਾ[3], ਜਿਸ ਸੇ ਦੀਦਾਰ ਮਿਲੇ।

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥**

ਮੂੰਹ ਸੇ ਬਾਤ ਕਰੇ ਕਿਆ ਬੰਦਾ, ਜਿਸ ਸੇ ਮਾਲਕ ਪਿਆਰ ਕਰੇ।

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**

ਨੂਰ ਕੇ ਤੜਕੇ[4] ਸੱਚ ਨਾਮ ਅਰ, ਸ਼ਾਨ ਸੇ ਸੋਚ ਵਿਚਾਰ ਮਿਲੇ।

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥**

ਖਿਲਅਤ ਪਾਏਂ ਕਰਮੋਂ ਸੇ[5], ਰਹਿਮਤ ਸੇ ਮੁਕਤੀ ਦ੍ਵਾਰ ਆਏਂ[6]।

**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥੪॥**

ਸਭ ਕੁਛ ਆਪ ਵੁਹ ਸੱਚਾ ਰੱਬ ਹੈ, 'ਨਾਨਕ' ਮਨ ਮੇਂ ਐਸਾ ਪਾਏਂ॥੪॥

੧. ਪਿਆਰੀ। ੨. ਪਿਆਰਾ ਬਚਨ। ੩. ਉੱਤਮ ਭੇਟ। ੪. ਅੰਮ੍ਰਿਤ ਵੇਲਾ। ੫. ਕਰਮਾਂ ਨਾਲ ਮਨੁੱਖ ਸਰੀਰ ਮਿਲਦਾ ਹੈ। ੬. ਈਸ਼ਵਰ ਦੀ ਕ੍ਰਿਪਾ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ।

# ਚਾਨਣ ਦਾ ਰੁੱਖ

*-ਮਨਮੋਹਨ ਸਿੰਘ ਦਾਊਂ*

ਸਾਵੇ ਪੱਤੇ ਤੱਕ ਲੈ
ਕਰਦੇ ਵੱਡੜਾ ਕੰਮ,
ਪੌਣਾਂ ਸੁੱਚੀਆਂ ਕਰ ਰਹੇ
ਲੈਣ ਰਤਾ ਨਾ ਦਮ।

ਤੱਕ ਲੈ ਪਾਣੀ ਬੂੰਦ ਨੂੰ
ਤ੍ਰੇਹ ਮਿਟਾਏ ਜੋ ਆਏ ਪਾਸ,
ਥੱਲੇ ਡਿੱਗ ਕੇ ਧਰਤ 'ਤੇ
ਪਰਖੇ ਆਮ ਨਾ ਖਾਸ।

ਪੰਛੀ ਸਿਰਜੇ ਆਲ੍ਹਣਾ
ਛੱਡ ਦਿੰਦਾ ਕਰ ਕਾਜ,
ਪਾਲ ਕੇ ਬੋਟ ਪਿਆਰੜੇ
ਕਰੇ ਨਾ ਵਾਦ ਵਿਵਾਦ।

ਮਿੱਟੀ ਸਿਰਜੇ ਸਗਲ ਨੂੰ
ਨਾ ਦਾਅਨਵਾ, ਨਾ ਕੂਕ,
ਚੁੱਕੇ ਭਾਰ ਪਹਾੜਾਂ
ਫਿਰ ਵੀ ਨਿਮਰ-ਮਲੂਕ।

ਦਿਨ ਹੈ ਚਾਨਣ ਵੰਡਦਾ
ਧੰਦੜੇ ਲੱਗਿਆ ਜੱਗ,
ਰੈਣ ਬੁਲਾਉਂਦੀ ਨੇਰ੍ਹ ਨੂੰ
ਕਿੱਥੇ ਜਾਏਂਗਾ ਭੱਜ।

ਉਮਰਾਂ ਦੀਆਂ ਪੌੜੀਆਂ
ਗਿਣਦਾ ਰਹੇ ਮਨੁੱਖ,
ਚਾਨਣ ਦੇ ਰੁੱਖ ਬੀਜ ਲੈ
ਜੇ ਤੂੰ ਲੋੜੇਂ ਸੁੱਖ।

ਹਰ ਕੋਈ ਬੇਚੈਨ ਹੈ
ਕਿੱਦਾਂ ਦਾ ਇਹ ਰਾਜ,
ਭਲੇ ਦਿਨਾਂ ਦੇ ਉਦੈ ਦੀ,
ਬਣ ਤੂੰ ਲੋਕ- ਆਵਾਜ਼।

ਅੰਧਕਾਰ ਨੂੰ ਚੀਰਣਾ
ਵੱਡ-ਪੁਰਖੇ ਦਾ ਧਰਮ,
ਉਹੀਓ ਪੂਜੇ ਜਾਂਵਦੇ
ਏਦਾਂ ਕਰਨ ਜੋ ਕਰਮ।

ਰਿਸ਼ੀ ਕਹੇ ਰਥਵਾਨ ਨੂੰ
ਵਾਗਾਂ ਤਾਈਂ ਸੰਭਾਲ,
ਹੱਜ ਅਜਿਹਾ ਜੀਵਣਾ
ਪਰਜਾ ਰਹੇ ਕੰਗਾਲ।

ਇੱਕ ਪੱਲੜਾ ਹੈ ਸੱਚ ਦਾ
ਕੂਜੇ ਪੱਲੜੇ ਕੱਚ,
"ਕੂੜ ਨਿਖੁਟੈ ਨਾਨਕਾ"
ਓੜਕ ਨਿਭਣਾ ਸੱਚ॥

# ਕੋ ਵੱਡਾ, ਕੋ ਛੋਟਾ

*-ਮਨਮੋਹਨ ਸਿੰਘ ਦਾਊਂ*

ਕਿਣਕੇ ਨੇ ਤਿਣਕੇ ਨੂੰ ਪੁੱਛਿਆ
ਕੋ ਵੱਡਾ, ਕੋ ਛੋਟਾ।
ਕਿਣਕਾ ਹੱਸਿਆ
ਭੂ-ਖੰਡ 'ਚ ਮਿਲਿਆ
ਗ੍ਰਹਿ ਬਣਿਆ
ਦੱਸ, ਕੋ ਵੱਡਾ, ਕੋ ਛੋਟਾ।

ਬੂੰਦ ਅੰਬਰੋਂ ਡਿੱਗੀ ਧਰਤੀ 'ਤੇ
ਸਾਗਰ ਦਾ ਹੈ ਰੂਪ ਧਾਰਦੀ
ਸਾਗਰ ਵੱਡਾ ਹੁੰਦਾ,
ਦੱਸ ਮਨਾ, ਕੋ ਵੱਡਾ, ਕੋ ਛੋਟਾ।

ਨਿੱਕਾ ਰਾਈ-ਮਾਤਰ ਬੀਜ ਬੋਹੜ ਦਾ
ਮਿੱਟੀ ਮਿਲਦਾ, ਉਗਦਾ, ਵਧਦਾ
ਬਿਰਖ ਬਣ ਜਾਂਦਾ
ਪੁੱਛੇ ਸਿਆਣਾ, ਕੋ ਵੱਡਾ, ਕੋ ਛੋਟਾ।

ਇੱਕ ਛਿਨ ਦੀ ਕੀ ਉਮਰਾ ਹੁੰਦੀ
ਛਿਨ-ਛਿਨ ਅਉਧ ਸਮੇਂ ਦੀ
ਯੁੱਗ ਬਣ ਜਾਂਦਾ
ਭਲਿਆ ਦੱਸ, ਕੋ ਵੱਡਾ, ਕੋ ਛੋਟਾ।

ਇੱਕ ਸਵਾਸ ਲੈ ਜਨਮ ਹੈ ਤੁਰਦਾ
ਕਰਤੇ ਦਾ ਰਹੱਸ ਕਾਦਰੀ
ਜੀਵਨ-ਪੱਤਰੀ ਬਣੇ ਹਯਾਤੀ
ਬੰਦਿਆ ਦੱਸ, ਕੋ ਵੱਡਾ, ਕੋ ਛੋਟਾ।



# ਟੁੱਟੀ ਗੰਢੀ ਗਈ

—ਪ੍ਰੋ. ਲਖਬੀਰ ਸਿੰਘ

ਰਾਜੀਵ ਗਾਂਧੀ ਹਸਪਤਾਲ ਦੀ ਤੀਜੀ ਮੰਜ਼ਿਲ ਤੋਂ ਬੇਸਮੈਂਟ ਰੇਡੀਓਥੈਰੇਪੀ ਤੱਕ ਦੀ ਯਾਤਰਾ ਤੇ ਉਹ ਵੀ 6 ਵਾਰਡ ਬੁਆਇਜ਼ ਦੀ ਸਹਾਇਤਾ ਨਾਲ ਚਲਦੀ ਰਹੀ। ਦਿਨ ਬੀਤਦੇ ਰਹੇ। 20 ਦਸੰਬਰ 2006 ਨੂੰ ਸਵੇਰੇ 9 ਵਜੇ ਦੇ ਕਰੀਬ ਡਾ. ਕਟਾਰੀਆ ਕਮਰੇ ਵਿਚ ਦਾਖ਼ਿਲ ਹੋਏ ਤੇ ਬੋਲੇ, "ਉਠੋ ਸਿੰਘ ਸਾਹਿਬ ਆਪਣੀ ਸਲਤਨਤ ਸਾਂਭੋ"। ਮੈਂ ਅਤਿਅੰਤ ਹੈਰਾਨੀ ਨਾਲ ਅਤੇ ਖੁਸ਼ੀ ਨਾਲ ਕਿਹਾ , "ਮੈਂ ਉਠ ਸਕਦਾ ਹਾਂ ਤੇ ਨਾਲ ਹੀ ਹੰਭਲਾ ਮਾਰ ਕੇ ਉਠਣ ਦਾ ਮਨ ਬਣਾਇਆ, ਲੇਕਿਨ ਡਾਕਟਰ ਨੇ ਰੋਕ ਦਿੱਤਾ ਤੇ ਮੇਰਾ ਕੇਸ ਫਿਜਿਓਥੈਰੇਪੀ ਵੱਲ ਰੈਫਰ ਕਰ ਦਿੱਤਾ। ਫਿਜਿਓਥੈਰੇਪੀ ਵਿਭਾਗ ਦੇ ਸੰਬੰਧਿਤ ਅਧਿਕਾਰੀ ਆਏ ਉਨ੍ਹਾਂ ਇਕ ਲੁਹਾਰ ਬੁਲਾਇਆ ਤੇ ਮੇਰੇ ਲਈ ਇਕ ਬੈਲਟ ਜੋ ਲੋਹੇ ਦੀਆਂ ਮੋਟੀਆਂ ਪੱਤੀਆਂ ਦੀ ਬਣਾਈ ਜਾਣੀ ਸੀ, ਦਾ ਨਾਪ ਦਿੱਤਾ। ਅਗਲੇ ਦਿਨ ਇਕ ਬੰਦਾ ਆਇਆ ਜੋ ਇਕ ਲੋਹੇ ਦਾ ਕਬਜ਼ਿਆਂ ਵਾਲਾ ਢਾਂਚਾ, ਮੈਨੂੰ ਦੇ ਕੇ ਤੁਰ ਗਿਆ। ਪਿਛਲਾ ਪਾਸਾ ਪੂਰੀ ਤਰ੍ਹਾਂ ਬੰਦ ਪਰ ਵੱਖੀਆਂ 'ਤੇ ਬਾਰੀਆਂ ਖੁੱਲਣ ਵਾਂਗ ਕਬਜ਼ੇ ਲੱਗੇ ਹੋਏ, ਕਾਫੀ ਭਾਰੀ।

ਡਾਕਟਰਾਂ ਦੀ ਟੀਮ ਆਈ, ਮੈਨੂੰ ਥੋੜ੍ਹਾ ਪਾਸੇ ਵੱਖੀ ਪਰਨੇ ਕਰਕੇ ਮੇਰੇ ਥੱਲੇ ਉਹ ਸਿਕੰਜ਼ੇ ਵਰਗੀ ਬੈਲਟ ਦਿੱਤੀ, ਕਬਜ਼ੇ ਬੰਦ ਕੀਤੇ ਅਤੇ ਮੈਨੂੰ ਬੜੀ ਇਹਤਿਆਤ ਨਾਲ ਬਿਠਾਇਆ। ਬੜੇ ਚੱਕਰ ਆਉਣ ਲੱਗੇ। ਇਕ ਦਮ ਫਿਰ ਲਿਟਾ ਕੇ ਜਾਂਚ ਕੀਤੀ। ਫਿਰ ਉਠਾ ਕੇ ਪੈਰਾਂ ਉੱਤੇ ਖੜ੍ਹਾ ਕੀਤਾ ਤੇ ਫਿਰ ਲਿਟਾ ਦਿੱਤਾ। ਇੰਜ ਕਈ ਵਾਰ ਕਰਨ ਤੋਂ ਬਾਅਦ ਮੈਨੂੰ ਉਠਾ ਕੇ 10 ਕਦਮ ਚਲਾਇਆ। ਡਾਕਟਰਾਂ ਦਾ ਵਿਸ਼ਵਾਸ ਬਣ ਗਿਆ ਤੇ ਮੈਨੂੰ ਉਠਾਉਣਾ ਸ਼ੁਰੂ ਕਰ ਦਿੱਤਾ ਗਿਆ। ਲੋਹੇ ਦੀ ਬੈਲਟ ਲਗਾ ਕੇ ਮੈਂ ਚੱਲਣਾ ਸ਼ੁਰੂ ਕਰ ਦਿੱਤਾ। ਇੰਜ ਮੇਰੀ ਕੌਰੀਡੋਰ ਵਿਚ ਸੈਰ ਸ਼ੁਰੂ ਹੋਈ, ਹਲਕੇ ਕਦਮਾਂ ਵਾਲੀ। ਮੇਰੇ ਲਈ ਲੋਹੇ ਦੀ ਬੈਲਟ ਲਗਾ ਕੇ ਚੱਲਣਾ ਕਾਫੀ ਮੁਸ਼ਕਿਲ ਸੀ। ਬੜੇ ਪ੍ਰਸ਼ਨ ਉਠਦੇ ਮਨ ਵਿਚ ਕਿ ਇੰਨੇ ਲੋਹੇ ਦਾ ਬੋਝ, ਦਵਾਈਆਂ ਦਾ ਬੋਝ ਤੇ ਸਭ ਤੋਂ ਵੱਧ ਬੀਮਾਰੀ ਦਾ ਬੋਝ, ਇੰਨੇ ਬੋਝਾਂ ਥੱਲੇ ਕਿਤੇ ਜ਼ਿੰਦਗੀ ਦੱਬ ਹੀ ਨਾ ਜਾਵੇ। ਇੰਨੇ ਨੂੰ ਫਿਜਿਓਥੈਰੇਪੀ ਵਿਭਾਗ ਦੀ ਮੁਖੀ ਡਾ. ਵੰਦਨਾ ਛੁੱਟੀ ਤੋਂ ਮੁੜੀ ਤੇ ਮੇਰੇ ਕਮਰੇ ਵਿਚ ਪਹੁੰਚੀ। ਜਦੋਂ ਉਨ੍ਹਾਂ ਦਿੱਕਤ ਪੁੱਛੀ ਤਾਂ ਮੈਂ ਇਕ ਦਮ ਕਹਿ ਉਠਿਆਂ ਕਿ ਡਾਕਟਰ ਸਾਹਿਬਾ ਇੰਨੀ ਭਾਰੀ ਲੋਹੇ ਦੀ ਬੈਲਟ ਮੇਰੇ ਮਨ 'ਚ ਵੱਡਾ ਪ੍ਰਸ਼ਨ ਬਣੀ ਖੜ੍ਹੀ ਹੈ। ਕਹਿੰਦੇ, "ਬੈਲਟ ਤਾਂ ਹੋਰ ਵੀ ਹੈ ਲੇਕਿਨ ਮਹਿੰਗੀ ਬਹੁਤ ਹੈ", ਮੈਂ ਕਿਹਾ, "ਇਸ ਵਕਤ ਮਹਿੰਗੀ-ਸਸਤੀ ਦਾ ਸਵਾਲ ਨਹੀਂ, ਜ਼ਿੰਦਗੀ ਦਾ ਸਵਾਲ ਹੈ।" ਉਨ੍ਹਾਂ ਇਕ ਕੰਪਨੀ ਦੇ ਪ੍ਰਤੀਨਿਧ ਨੂੰ ਫੋਨ ਕਰਕੇ ਬੁਲਾ ਲਿਆ, ਉਨ੍ਹਾਂ ਮੇਰੀ ਰੀੜ੍ਹ ਦੀ ਹੱਡੀ ਦਾ ਨਾਪ ਲੈ ਕੇ ਬੜੀ ਨਜ਼ਾਕਤ ਨਾਲ ਇਕ ਡੱਬਾ ਖੋਹਲਿਆ। ਇਸ ਡੱਬੇ ਵਿਚੋਂ ਬੈਲਟ ਦੇ ਕੁਝ ਪੁਰਜ਼ੇ ਕੱਢੇ, ਕੁਝ ਕੱਟ ਵੱਢ ਕੀਤੀ ਅਤੇ ਮੈਨੂੰ ਪਹਿਨਾ ਕੇ ਦਿਖਾਈ। ਜਰਮਨ ਦੀ ਕਿਸੇ ਕੰਪਨੀ ਵਲੋਂ ਟਿਟੇਨੀਅਮ ਧਾਤ ਦੀ ਟੇਲਰਜ਼ ਬਰੇਸ ਬੜੀ ਹਲਕੀ ਅਤੇ ਪਹਿਨਣ ਵਿਚ ਆਸਾਨ। ਇਹ ਮੇਰੇ ਭਾਰਤ ਮਹਾਨ ਦੀ ਲੋਹੇ ਦੀ ਬਣੀ ਕਬਜ਼ੇਦਾਰ ਬੈਲਟ ਨਾਲੋਂ ਲੱਖ ਗੁਣਾਂ ਬਿਹਤਰ। ਮੇਰਾ ਹੌਂਸਲਾ ਵਧਿਆ ਤੇ ਇੰਜ ਲੱਗਾ ਕਿ ਅਜਿਹੀ ਟੇਲਰਜ਼ ਬਰੇਸ ਤਾਂ ਪਹਿਰਾਵੇ ਦੇ ਅੰਦਰ ਪਹਿਨੀ ਦਾ ਵੀ ਪਤਾ ਨਹੀਂ ਲੱਗਦਾ। ਇਸ ਸਪਾਈਨਲ ਬਰੇਸ ਨੂੰ ਪਹਿਨ ਕੇ ਮੈਂ ਉਠਣਾ ਅਤੇ ਚੱਲਣਾ-ਫਿਰਨਾ ਸ਼ੁਰੂ ਕਰ ਦਿੱਤਾ। ਆਪਣੀਆਂ ਸਰੀਰਕ ਕਿਰਿਆਵਾਂ ਲਈ ਥੋੜ੍ਹਾ ਸਵੈ-ਨਿਰਭਰ ਹੋਇਆ ਅਤੇ ਕਮਰੇ ਤੋਂ ਬਾਹਰ ਜਾ ਕੇ ਹੋਰਨਾਂ ਮਰੀਜ਼ਾਂ ਦਾ ਹਾਲ ਪੁੱਛਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦਿਨਾਂ ਵਿਚ ਮੈਂ ਬਹੁਤ ਸਾਰੇ ਮਰੀਜ਼ਾਂ ਦੀਆਂ ਦੁਖਦਾਈ ਤੇ ਹਿਰਦੇਵੇਦਿਕ ਕਹਾਣੀਆਂ ਸੁਣੀਆਂ। ਹਰ ਕਿਸੇ ਦੀ ਕਹਾਣੀ ਬੜੀ ਸੰਵੇਦਨਸ਼ੀਲ ਸੀ। ਜਿਸਦਾ ਦੁੱਖ ਪੁੱਛਿਆ ਉਹ ਫਿੱਸ ਹੀ ਪਿਆ ਅਤੇ ਬੜੀ ਲਾਚਾਰੀ ਨਾਲ ਕੈਂਸਰ ਦੇ ਨਾਂ ਤੋਂ ਵੀ ਕੰਬਦਿਆਂ ਆਪਣੀ ਵਿਥਿਆ ਸੁਣਾਈ। ਮੈਂ ਸੋਚਿਆ ਕਿ ਕੈਂਸਰ ਦੇ

ਜਿਸ ਸ਼ਿੰਕਜੇ ਵਿਚ ਮੈਂ ਫਸਿਆ ਹੋਇਆ ਹਾਂ ਵਾਕਯ ਹੀ ਕਿੰਨਾ ਖ਼ਤਰਨਾਕ ਅਤੇ ਭੈਅਭੀਤ ਕਰਨ ਵਾਲਾ ਹੈ।ਪੀੜਿਤ ਵੀ ਨਾਂ ਲੈਂਦਿਆਂ ਸਾਰ ਕੰਬ ਉੱਠਦੇ ਹਨ।ਮੈਨੂੰ ਜਾਪਦੈ ਕੈਂਸਰ ਚਾਲੂ ਤੀਜੇ ਮਲੀਨੀਅਮ ਦੀ ਸਭ ਤੋਂ ਵੱਡੀ ਮਹਾਂਮਾਰੀ ਸਾਬਤ ਹੋਏਗਾ।ਹਰੀ ਕ੍ਰਾਂਤੀ ਦੌਰਾਨ ਕੀਟ ਨਾਸ਼ਕਾਂ, ਨਦੀਨ ਨਾਸ਼ਕਾਂ, ਖਾਦਾਂ ਨੇ ਪੰਜਾਬ ਨੂੰ ਭਾਰਤ ਦਾ ਅੰਨਦਾਤਾ ਤਾਂ ਭਾਂਵੇ ਬਣਾ ਦਿੱਤਾ ਲੇਕਿਨ ਇਸਦੀ ਧਰਤੀ ਵਿਚ ਕੈਂਸਰ ਦੇ ਬੀਜ, ਬੀਜ ਦਿੱਤੇ ਜੋ ਅੱਜ ਵੀ ਉਗ ਰਹੇ ਹਨ।ਅੱਜ ਬਿਜਲਈ ਉਪਕਰਨਾਂ ਤੇ ਸੰਚਾਰ ਸਾਧਨਾਂ ਦੀ ਬੇਧਿਆਨੀ ਵਰਤੋਂ ਨਾਲ ਅੱਗੇ ਵਾਸਤੇ ਭਿਆਨਕ ਕੈਂਸਰ ਦੇ ਬੀਜ, ਬੀਜੇ ਜਾ ਰਹੇ ਹਨ, ਜੋ ਆਉਣ ਵਾਲੇ ਪੰਦਰਾਂ ਵੀਹ ਸਾਲਾਂ ਤੱਕ ਖੌਫ਼ਨਾਕ ਫਸਲ ਦੇਣਗੇ।

## 10. ਪਿਆਰ ਦਾ ਸਮੁੰਦਰ

ਮੇਰੇ ਦਿੱਲੀ ਵਿਚ ਦਾਖਲ ਹੋਣ 'ਤੇ ਇੰਜ ਵਾਪਰਿਆ ਕਿ ਮੇਰੇ ਕੁਝ ਇਕ ਸ਼ੁਭਚਿੰਤਕਾਂ ਵਲੋਂ ਮੈਨੂੰ ਦੱਸੇ ਬਗੈਰ ਹੀ ਜਲੰਧਰ ਸ਼ਹਿਰ ਵਿਚ ਮੇਰੇ ਨਾਮ 'ਤੇ ਇਕ ਚੈਰਿਟੀ ਸ਼ੋਅ ਦਾ ਆਯੋਜਨ ਕਰਨ ਲਈ ਬੈਨਰ ਲਗਾ ਦਿੱਤੇ ਗਏ ਅਤੇ ਕਾਰਡ ਵੇਚਣੇ ਸ਼ੁਰੂ ਕਰ ਦਿੱਤੇ।ਇਕ ਦਿਨ ਸ਼ਾਮ ਨੂੰ ਮੇਰੀ ਇਕ ਸ਼ੁਭਚਿੰਤਕ ਦਾ ਮੈਨੂੰ ਇਸ ਸਬੰਧੀ ਫੋਨ ਆਇਆ।ਉਸਨੇ ਮੈਨੂੰ ਪੁੱਛਿਆ ਕਿ ਮੈਂ ਇਹ ਸਭ ਜਾਣਦਾ ਹਾਂ ਤਾਂ ਮੈਨੂੰ ਬਹੁਤ ਅਜੀਬ ਲੱਗਾ।ਬੜੀ ਹਿੰਮਤ ਹੌਂਸਲੇ ਨਾਲ ਜੀਵਨ ਲਈ ਲੜ ਰਹੇ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਇਕ ਧੱਕਾ ਜਿਹਾ ਲੱਗਾ ਅਤੇ ਮਨ ਨੂੰ ਕਿਹਾ ਕਿ ਅਜੇ ਤਾਂ ਮੈਂ ਆਪ ਹੀ ਇਹ ਜੰਗ ਲੜਾਂਗਾ ।ਪਤਾ ਲੱਗਣ 'ਤੇ ਮੈਂ ਯਕਲਖਤ ਇਸ ਸਾਰੀ ਗੱਲਬਾਤ ਨੂੰ ਉਥੇ ਹੀ ਰੋਕ ਦਿੱਤਾ ਲੇਕਿਨ ਉਸ ਕਾਰਜ ਨੂੰ ਪੂਰਨ ਰੂਪ 'ਚ ਬੰਦ ਕਰਨ ਦੀ ਬਜਾਇ ਮੈਂ ਦੋਸਤਾਂ ਦੇ ਕਹਿਣ 'ਤੇ ਸਿਰਫ ਪ੍ਰਾਥਨਾ ਸਭਾ ਲਈ ਸਹਿਮਤੀ ਦੇ ਦਿੱਤੀ। ਉਸ ਚੈਰਿਟੀ ਸ਼ੋਅ ਦੀ ਥਾਂ 22 ਦਿਸੰਬਰ 2006 ਨੂੰ ਇਕ ਪ੍ਰਾਥਨਾ ਸਭਾ ਰੱਖੀ ਗਈ।ਇਸ ਗੱਲ ਨੂੰ ਧਿਆਨ ਵਿਚ ਰੱਖਦਿਆਂ ਜਦ 21 ਦਿਸੰਬਰ 2006 ਨੂੰ ਖਾਣ-ਪੀਣ ਤੇ ਦਵਾਈਆਂ ਦਾ ਦੌਰ ਰਾਤ 10 ਵਜੇ ਖਤਮ ਹੋਇਆ ਤਾਂ ਮੈਂ ਹਰਵਿੰਦਰ ਨੂੰ ਕਿਹਾ ਕਿ ਇਕ ਲੈਟਰ ਪੈਡ, ਪੈਨ ਘੁੰਮਦੇ ਮੇਜ਼ 'ਤੇ ਰੱਖ ਕੇ ਮੇਰੇ ਵੱਲ ਨੂੰ ਸਰਕਾ ਦੇ ਅਤੇ ਤੂੰ ਸੌਂ ਜਾ।ਮੈਂ 10 ਵਜੇ ਰਾਤ ਨੂੰ ਇਕ ਖੁੱਲ੍ਹੀ ਚਿੱਠੀ ਪੰਜਾਬ ਦੇ ਨਾਂ ਲਿਖਣੀ ਸ਼ੁਰੂ ਕੀਤੀ ਤੇ ਕੰਬਦੇ ਹੱਥਾਂ ਨਾਲ ਤੜਕਸਾਰ ਇਕ ਵਜੇ ਤੱਕ ਲਿਖਦਾ ਰਿਹਾ।ਉਸ ਹਾਲਾਤ ਵਿਚ ਆਪਣੀ ਪ੍ਰਤੀਬੱਧਤਾ, ਲਗਾਓ, ਇੱਛਾ-ਸ਼ਕਤੀ ਦੀ ਜ਼ਿਕਰ ਕਰਦਿਆਂ ਪੂਰੇ ਸਾਇਜ਼ ਦੇ 7 ਪੰਨੇ ਭਰ ਦਿੱਤੇ ਤੇ ਸਵੇਰੇ ਕਿਸੇ ਨੂੰ ਸਪੈਸ਼ਲ ਪੰਜਾਬ ਭੇਜ ਕੇ ਪ੍ਰਾਥਨਾ ਸਭਾ ਤੋਂ ਪਹਿਲਾਂ ਉਹ ਚਿੱਠੀ ਜਲੰਧਰ ਪਹੁੰਚਾ ਦਿੱਤੀ।ਇਸ ਪ੍ਰਾਥਨਾ ਸਭਾ ਵਿਚ ਡਿਪਟੀ ਕਮਿਸ਼ਨਰ ਜਲੰਧਰ ਸ਼੍ਰੀ ਕੇ. ਸ਼ਿਵਾ ਪ੍ਰਸਾਦ ਆਈ ਏ ਐਸ, ਡਿਪਟੀ ਕਮਿਸ਼ਨਰ ਲੁਧਿਆਣਾ ਸ਼੍ਰੀ ਅਸ਼ੋਕ ਗੁਪਤਾ ਆਈ ਏ ਐਸ, ਡਿਪਟੀ ਕਮਿਸ਼ਨਰ ਨਵਾਂ ਸ਼ਹਿਰ ਸ਼੍ਰੀ ਕ੍ਰਿਸ਼ਨ ਕੁਮਾਰ ਆਈ ਏ ਐਸ ਸਮੇਤ ਵੱਖ ਵੱਖ ਕਾਲਜਾਂ ਦੇ ਪ੍ਰਿੰਸੀਪਲ, ਕਰਨਲ ਮਨਮੋਹਨ ਸਿੰਘ, ਹੰਸ ਰਾਜ ਹੰਸ ਤੇ ਹੋਰ ਕੋਈ 500 ਗਿਣਤੀ ਵਿਚ ਦੱਸੇ ਜਾਂਦੇ, ਮੁਹਤਬਰ ਲੋਕ ਪਹੁੰਚੇ ਹੋਏ ਸਨ।ਸਭ ਨੇ ਮੇਰੇ ਪ੍ਰਤੀ ਵਿਸ਼ੇਸ਼ ਲਗਾਵ ਦਿਖਾਉਂਦਿਆਂ ਤੇ ਪਿਆਰ ਜਤਾਉਂਦਿਆਂ ਸੋਹਣੇ ਅਲਫ਼ਾਜ਼ ਕਹੇ।ਮੇਰੇ ਵੀਰ ਵਰਗੇ ਦੋਸਤ ਪ੍ਰੋ. ਕਮਲਦੀਪ ਸਿੰਘ ਨੇ ਮੇਰੀ ਲਿਖੀ ਚਿੱਠੀ ਪੜ੍ਹ ਕੇ ਸੁਣਾਈ।ਦੱਸਿਆ ਗਿਆ ਕਿ ਹਰ ਇਕ ਦੋ ਵਾਕਾਂ ਬਾਅਦ ਪ੍ਰੋ. ਕਮਲਦੀਪ ਸਿੰਘ ਦਾ ਗੱਚ ਭਰ ਜਾਂਦਾ ਸੀ ਤੇ ਸਾਰੇ ਹਾਲ ਵਿਚ ਅੰਤਾਂ ਦੀ ਸ਼ਾਂਤੀ ਤੇ ਸਭ ਦੀਆਂ ਅੱਖਾਂ ਚੋਂ ਆਂਸੂ ਟਪਕ ਪੈਂਦੇ ਸਨ।ਇਹ ਸਾਰੇ ਅਹਿਸਾਸ ਜਦ ਮੇਰੇ ਤੱਕ ਪਹੁੰਚੇ ਤਾਂ ਮੇਰੀ ਪ੍ਰੇਰਨਾ ਬਣੇ ਤੇ ਮੇਰੀ ਹਿੰਮਤ ਦਾ ਆਧਾਰ ਬਣੇ।ਮਨ ਨੇ ਕਿਹਾ ਕਿ ਲੋਕ ਮੈਨੂੰ ਇੰਨਾ ਪਿਆਰ ਕਰਦੇ ਹਨ ਸੋ ਮੈਂ ਹਰ ਦੁੱਖ-ਕਸ਼ਟ ਹੱਸ ਕੇ ਝੱਲਦਾ ਹੋਇਆ ਲੋਕਾਂ ਲਈ ਜੀਵਾਂਗਾ।ਰੇਡੀਓਥੈਰੇਪੀ ਦਾ ਕੋਰਸ ਪੂਰਾ ਹੋਣ ਵਾਲਾ  ਸੀ ਤੇ ਕੀਮੋਥੈਰੇਪੀ ਤਾਂ ਅਜੇ ਮਾਰਚ 2007 ਦੇ ਅਖੀਰ ਤੱਕ ਚੱਲਣੀ ਸੀ।ਲੇਕਿਨ ਇਹ ਕਨਸੋਂਅ ਮਿਲਣੀ ਸ਼ੁਰੂ ਹੋਈ ਕਿ ਰੇਡਿਓਥੈਰੇਪੀ ਤੋਂ ਬਾਅਦ ਹਸਪਤਾਲ ਤੋਂ ਛੁੱਟੀ ਮਿਲ ਜਾਵੇਗੀ ਅਤੇ ਕੀਮੋਥੈਰੇਪੀ ਘਰ ਦੇ ਕਮਰੇ ਵਿਚ ਚਲਦੀ ਰਹੇਗੀ।ਇਸ ਗੱਲ ਨੇ ਵੀ ਹੋਂਸਲਾ ਵਧਾਇਆ ਕਿ ਇਕ ਹਫਤੇ ਬਾਅਦ ਆਪਣੇ ਘਰ ਪਹੁੰਚ ਜਾਣਾ ਹੈ, ਜਿਥੋਂ ਉਮੀਦ ਤੇ ਬੇਉਮੀਦ ਦਾ ਮਿਲਗੋਭਾ ਲੈ ਕੇ ਦਿੱਲੀ ਵੱਲ ਕੂਚ ਕੀਤਾ ਸੀ, ਹੁਣ ਉਮੀਦ ਲੈ ਕੇ ਵਾਪਿਸ ਜਾਣਾ ਸੀ।ਇਸ ਮੌਕੇ ਤੱਕ ਮਾਤਾ-ਪਿਤਾ ਤੇ ਆਪਣੇ ਬੱਚਿਆਂ ਨੂੰ ਦੱਸਿਆ ਤੱਕ ਨਹੀਂ ਸੀ ਕਿ ਉਨ੍ਹਾਂ ਦਾ ਆਪਣਾ ਕਿੰਨੀ ਭਿਆਨਕ ਜੰਗ, ਜ਼ਿੰਦਗੀ ਹਾਸਲ ਕਰਨ ਲਈ ਲੜ੍ਹ ਰਿਹਾ ਹੈ।

## 11. ਲਾਲਾਂ ਦੀ ਜੋੜੀ ਨਾਲ ਮੇਲ

ਕੀਮੋਥੈਰੇਪੀ ਦੇ ਕਈ ਸਾਈਕਲ ਚੱਲਣੇ ਸਨ। ਰੇਡੀਓਥੈਰੇਪੀ ਖ਼ਤਮ ਹੋਣ ਵਾਲੀ ਸੀ। ਡਾਕਟਰ ਭਾਵੇਂ ਗਲਤ ਅਤੇ ਡਰਾਉਣੀਆਂ ਪੇਸ਼ੀਨਗੋਈਆਂ ਕਰਦੇ ਸਨ ਪਰ ਮੈਂ ਪੂਰਨ ਵਿਸ਼ਵਾਸ਼ੀ ਸਾਂ ਕਿ ਹਰ ਕੀਮਤ 'ਤੇ ਉਠਣਾ ਹੈ, ਬੀਮਾਰੀ ਜੋ ਮਰਜ਼ੀ ਕਰੇ ਮੈਂ ਬੁਲੰਦ ਜੀਣਾ ਹੈ, ਕੰਮ ਕਰਨੇ ਹਨ ਬਹੁਤ ਸਾਰੇ। ਸੰਪੂਰਨ ਸਮਾਜਿਕ ਵਿਕਾਸ ਵਿਚ ਵੱਧ ਤੋਂ ਵੱਧ ਯੋਗਦਾਨ ਪਾਉਣਾ ਹੈ। ਐਸੀ ਉਚੀ ਮਨੋਅਵਸਥਾ ਵਿਚ ਆਪਣੇ ਲਾਲਾਂ ਲਿਆਕਤਬੀਰ ਅਤੇ ਬਾਗੇਸ਼ਵਰ ਨੂੰ ਮਿਲਣ ਦੀ ਖੁਆਇਸ਼ ਉਸਲਵੱਟੇ ਲੈਣ ਲੱਗੀ। ਮੈਂ ਘਰ ਸੁਨੇਹਾ ਭੇਜ ਦਿੱਤਾ ਕਿ ਮੈਨੂੰ ਮੇਰੇ ਬੱਚੇ ਮਿਲਾ ਦਿਓ। ਪੁਛਦੇ ਕਿਹਦੇ ਨਾਲ ਭੇਜਾਂਗੇ, ਮੈਂ ਕਿਹਾ ਸਟੇਸ਼ਨ ਟਰੇਨ ਦੇ ਸਮੇਂ ਮੁਤਾਬਕ ਚਲੇ ਜਾਣ, ਕਈ ਲੋਕ ਮੇਰੇ ਵਾਕਿਫ਼ ਮਿਲ ਜਾਣਗੇ।

ਇੰਜ ਹੀ ਹੋਇਆ ਡਾ. ਵੀ ਕੇ ਤਿਵਾੜੀ ਤੇ ਸ਼੍ਰੀਮਤੀ ਸਰਿਤਾ ਤਿਵਾੜੀ ਮਿਲ ਗਏ। ਉਨ੍ਹਾਂ ਨਾਲ ਲਿਆਕਤਬੀਰ ਅਤੇ ਬਾਗੇਸ਼ਵਰ ਨੂੰ ਦਿੱਲੀ ਪਹੁੰਚਾ ਦਿੱਤਾ। ਮੇਰੇ ਲਾਲ ਜਦੋਂ ਰੋਹਨੀ ਹਸਪਤਾਲ ਪਹੁੰਚੇ ਤਾਂ ਬਾਹਰ ਕੈਂਸਰ ਹਸਪਤਾਲ ਦਾ ਬੋਰਡ ਪੜ੍ਹ ਕੇ ਘਬਰਾ ਗਏ। ਵੱਡੀ ਰੁਕਾਵਟ ਇਹ ਸੀ ਕਿ ਛੋਟੇ ਅਤੇ ਤੰਦਰੁਸਤ ਬਾਲਾਂ ਨੂੰ ਰਾਜੀਵ ਗਾਂਧੀ ਕੈਂਸਰ ਹਸਪਤਾਲ ਵਿਚ ਦਾਖਿਲ ਨਹੀਂ ਹੋਣ ਦਿੱਤਾ ਜਾਂਦਾ ਸੀ। ਅਸਾਂ ਇਕ ਚੋਰ-ਮੋਰੀ ਲੱਭੀ ਅਤੇ ਇਕ ਖਿੜਕੀ ਰਾਹੀਂ ਦੋਹਾਂ ਨੂੰ ਅੰਦਰ ਵਾੜਿਆ। ਜਦ ਮਿਲੇ ਤਾਂ ਮੇਰੀਆਂ ਅੱਖਾਂ ਕੋਮਲ ਮਨ ਤੇ ਕਮਸਿਨ ਬਾਲਾਂ ਨੂੰ ਦੇਖ ਕੇ ਨਮ ਹੋ ਗਈਆਂ। ਬਗਲਗੀਰ ਕੀਤਾ ਤੇ ਸੁਭਾਵਕ ਮੂੰਹੋਂ ਨਿਕਲਿਆ "ਅਜੇ ਤੁਸੀਂ ਬਾਪ ਦਾ ਭਾਰ ਚੁੱਕਣ ਜੋਗੇ ਨਹੀਂ ਹੋਏ। ਮੈਂ ਹਰ ਹਾਲਾਤ ਵਿਚ ਜੀਵਾਂਗਾ ਤੇ ਹਰ ਇਮਤਿਹਾਨ ਪਾਸ ਕਰਾਂਗਾ।" ਉਸ ਰਾਤ ਬਾਲਾਂ ਨੂੰ ਕਮਰੇ ਵਿਚ ਆਪਣੇ ਕੋਲ ਰੱਖਿਆ, ਜਦ ਕੋਈ ਡਾਕਟਰ, ਨਰਸ ਕਮਰੇ ਵਿਚ ਆਵੇ ਤਾਂ ਇਨ੍ਹਾਂ ਨੂੰ ਬਾਥਰੂਮ ਵਿਚ ਵਾੜ ਦੇਣਾ, ਫਿਰ ਕੋਲ ਬੁਲਾ ਲੈਣਾ। ਇੰਜ 30 ਨਵੰਬਰ ਤੋਂ ਬਾਅਦ ਤੋਂ 23 ਦਿਸੰਬਰ ਨੂੰ, 24 ਦਿਨਾਂ ਪਿਛੋਂ ਆਪਣੇ ਬੱਚਿਆਂ ਨੂੰ ਮਿਲਣ ਦੀ ਘੜੀ ਸੀ। ਬੜਾ ਅਜੀਬ ਸਿਲਸਿਲਾ ਸੀ। ਮਾਂ ਨੇ ਦੋਹਾਂ ਨੂੰ ਬੜਾ ਲਾਡ ਕੀਤਾ ਅਤੇ ਅਗਲੇ ਦਿਨ ਵਾਪਿਸ ਜਲੰਧਰ ਭੇਜ ਦਿੱਤਾ। ਇਸ ਤੋਂ ਇਲਾਵਾ ਇਸ ਨਾਜ਼ੁਕ ਸਮੇਂ ਵਿਚ ਵੱਡੀ ਭੈਣ ਰਣਜੀਤ, ਭਣਵਈਆ ਪ੍ਰਦੀਪ ਕੁਮਾਰ ਅਤੇ ਮਾਤਾ ਜੀ ਮੈਨੂੰ ਮਿਲਣ ਆਏ। ਉਨ੍ਹਾਂ ਨੇ ਵੀ ਜਦ ਹਸਪਤਾਲ ਪਹੁੰਚ ਕੇ ਕੈਂਸਰ ਦਾ ਬੋਰਡ ਪੜ੍ਹਿਆਂ ਤਾਂ ਭੈਅਭੀਤ ਹੋ ਗਏ। ਇਸੇ ਤਰ੍ਹਾਂ ਛੋਟੀ ਭੈਣ ਪਲਵਿੰਦਰ ਕੌਰ ਅਤੇ ਭਣਵਈਆਂ ਤਰਨਜੀਤ ਸਿੰਘ ਮੈਨੂੰ ਮਿਲਣ ਦਿੱਲੀ ਆਏ। ਮੇਰੇ ਦੋਸਤ ਕੁਲੀਗ ਪ੍ਰੋ. ਅਸ਼ੋਕ ਖੁਰਾਣਾ ਵੀ ਮਿਲਣ ਹਸਪਤਾਲ ਪਹੁੰਚੇ। ਹਰ ਕੋਈ ਮੈਨੂੰ ਮਿਲ ਕੇ ਬੜਾ ਭਾਵੁਕ ਹੋਇਆ। ਲੇਕਿਨ ਕਿਸੇ ਦੇ ਹੱਥ ਵੱਸ ਕੁਝ ਨਹੀਂ ਸੀ ਸਿਵਾਇ ਹਾਅ ਦਾ ਨਾਅਰਾ ਤੇ ਹਮਦਰਦੀ ਦੇ। ਜੰਗ ਤਾਂ ਮੈਨੂੰ ਹੀ ਲੜਨੀ ਪੈਣੀ ਸੀ। ਫਿਰ ਮੇਰੇ ਕੋਲ ਇਕ ਹਫਤਾ ਸੀ ਵਾਪਸ ਜਲੰਧਰ ਆਉਣ ਵਿਚ। 30 ਦਸੰਬਰ ਨੂੰ ਰੇਡੀਓਥੈਰੇਪੀ ਦੀ ਆਖਰੀ ਫਰੈਕਸ਼ਨ ਦੇ ਕੇ ਹਸਪਤਾਲ ਤੋਂ ਡਿਸਚਾਰਜ ਦਾ ਕੰਮ ਆਰੰਭ ਹੋ ਗਿਆ। ਮਨ ਸੀ ਕਿ ਨਵੇਂ ਸਾਲ 2007 ਦਾ ਸੂਰਜ ਆਪਣੇ ਘਰ ਹੀ ਦੋਸਤੀ ਦਾ ਹੱਥ ਮਿਲਾਵੇ। ਇੰਜ ਹੀ ਹੋਇਆ 31 ਦਸੰਬਰ ਨੂੰ ਸਵੇਰੇ ਬੜੀ ਇਹਤਿਆਤ ਨਾਲ ਐਂਬੂਲੈਂਸ ਵਰਗੀ ਗੱਡੀ ਕਰਕੇ ਚੱਲ ਪਏ। ਹਸਪਤਾਲ ਦਾ ਗਾਊਨ ਪਾਇਆ ਹੋਇਆ ਸੀ। ਰਸਤੇ 'ਚ ਕਰਨਾਲ ਹਵੇਲੀ ਕੁਝ ਖਾਣ-ਪੀਣ ਲਈ ਰੁਕੇ। ਗੱਡੀ ਚੋਂ ਬਾਹਰ ਨਿਕਲੇ ਰੰਗ-ਬਿਰੰਗੇ ਦਿਲਕਸ਼ ਸੂਟਾਂ ਵਿਚ ਨਾਰੀਆਂ ਤੇ ਭਾਂਤ ਭਾਂਤ ਦੀਆਂ ਸੋਹਣੀਆਂ ਰੰਗਦਾਰ ਪੱਗਾਂ ਵਿਚ ਮਰਦਾਂ ਨੂੰ ਸੋਹਣੇ ਰੂਪ ਵਿਚ ਦੇਖ ਭਰਪੂਰ ਜ਼ਿੰਦਗੀ ਦੀ ਲਲਕ ਜਾਗੀ। ਫਿਰ ਤੋਂ ਰੰਗੀਨ ਪੱਗਾਂ ਤੇ ਸੂਟਾਂ ਦਾ ਸੁਪਨਾ ਆਇਆ ਤੇ ਮਨ ਵਿਚ ਧਾਰਿਆ ਕਿ ਸਭ ਕੁਝ ਹੋਵੇਗਾ। ਫਿਰ ਤੋਂ ਨੋਕ ਵਾਲੀਆਂ ਰੰਗੀਨ ਪਟਿਆਲਾ ਸ਼ਾਹੀ ਦਸਤਾਰਾਂ ਸੱਜਣਗੀਆਂ, ਮੈਚਿੰਗ ਕੱਪੜੇ ਪਹਿਨੇ ਜਾਣਗੇ, ਠਹਾਕੇ ਲਗਾਏ ਜਾਣਗੇ, ਚੌਤਰਫੀਂ ਜੋਸ਼ੋ-ਖਰੋਸ਼ ਨਾਲ ਜਸ਼ਨ ਦੇ ਮੌਕੇ ਸਿਰਜੇ ਜਾਣਗੇ, ਮੇਲਿਆਂ, ਮੁਸਾਹਬਿਆਂ 'ਚ ਭਾਗੀਦਾਰੀ ਕੀਤੀ ਜਾਵੇਗੀ ਅਤੇ ਵਿਆਹ-ਸ਼ਾਦੀਆਂ 'ਚ ਸ਼ਿਰਕਤ ਹੋਵੇਗੀ। ਸਫ਼ਰ ਕਰਦਿਆਂ ਇਸ ਤਰ੍ਹਾਂ ਦੇ ਰੰਗੀਨ ਸੁਪਨੇ ਲੈਂਦਿਆਂ, ਜਲੰਧਰ ਦੀ ਹੱਦ ਵਿਚ ਦਾਖਿਲ ਹੋਏ ਅਤੇ ਆਪਣੇ ਘਰ ਪਹੁੰਚੇ। ਮਾਂ ਨੇ ਜੰਗ ਜਿੱਤ ਕੇ ਆਏ ਫੌਜੀ ਦਾ ਸੁਆਗਤ ਕਰਨ ਵਾਂਗ ਦਹਿਲੀਜ਼ਾਂ ਤੇ ਤੇਲ ਚੋਅ ਕੇ ਅੰਦਰ ਵਾੜਿਆ ਤੇ ਮੱਥਾ ਚੁੰਮਿਆ। ਬੜਾ ਚਾਅ ਹੋਇਆ ਮੇਰੇ ਆਉਣ ਤੇ, ਸਭ ਦੇ ਚਿਹਰਿਆਂ ਤੇ ਰੌਣਕ ਆਈ ਤੇ ਉਸ ਵਕਤ ਹੀ ਮਾਪਿਆਂ ਨੂੰ ਸਭ ਕੁਝ ਦੱਸਿਆ।

*ਚਲਦਾ....*

# ਡਾ. ਦਲੀਪ ਕੌਰ ਟਿਵਾਣਾ ਦਾ ਦਿਹਾਂਤ-ਪੰਜਾਬੀ ਮਾਂ ਬੋਲੀ ਲਈ ਅਸਹਿ ਘਾਟਾ –ਡਾ. ਦਰਸ਼ਨ ਸਿੰਘ 'ਆਸ਼ਟ'

ਪਦਮਸ੍ਰੀ, ਸਾਹਿਤ ਅਕਾਦਮੀ ਅਤੇ ਸਰਸਵਤੀ ਪੁਰਸਕਾਰ ਵਰਗੇ ਐਵਾਰਡਾਂ ਨਾਲ ਸਨਮਾਨਿਤ ਡਾ. ਦਲੀਪ ਕੌਰ ਟਿਵਾਣਾ ਦੇ ਦਿਹਾਂਤ ਤੇ ਡੂੰਘੇ ਦੁੱਖ ਦਾ ਇਜ਼ਹਾਰ ਕਰਦਿਆਂ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਪ੍ਰਧਾਨ ਅਤੇ ਸਾਹਿਤ ਅਕਾਦਮੀ ਐਵਾਰਡੀ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਕਿਹਾ ਕਿ ਡਾ. ਦਲੀਪ ਕੌਰ ਟਿਵਾਣਾ ਦੇ ਦਿਹਾਂਤ ਨਾਲ ਪੰਜਾਬੀ ਮਾਂ ਬੋਲੀ ਨੂੰ ਅਸਹਿ ਘਾਟਾ ਪਿਆ ਹੈ ਅਤੇ ਉਹਨਾਂ ਦੇ ਜ਼ਿਕਰ ਤੋਂ ਬਿਨਾਂ ਪੰਜਾਬੀ ਸਾਹਿਤ ਦਾ ਇਤਿਹਾਸ ਹਮੇਸ਼ਾ ਅਧੂਰਾ ਰਹੇਗਾ। ਡਾ. 'ਆਸ਼ਟ' ਨੇ ਉਹਨਾਂ ਦੀ ਪੰਜਾਬੀ ਅਫ਼ਸਾਨਾਨਿਗਾਰੀ ਨੂੰ ਇਤਿਹਾਸਕ ਦੇਣ ਦਾ ਜ਼ਿਕਰ ਕਰਦਿਆਂ ਕਿਹਾ ਕਿ ਉਹਨਾਂ ਨੇ ਆਪਣੇ ਨਾਵਲਾਂ ਅਤੇ ਕਹਾਣੀ ਸੰਗ੍ਰਹਿਆਂ ਤੋਂ ਇਲਾਵਾ ਸਵੈ ਜੀਵਨੀ ਅਤੇ ਪੰਜਾਬੀ ਬਾਲ ਸਾਹਿਤ ਨਾਲ ਪੰਜਾਬੀ ਮਾਤ ਭਾਸ਼ਾ ਦੇ ਵਿਕਾਸ ਹਿਤ ਮੀਲ ਪੱਥਰ ਸਥਾਪਿਤ ਕੀਤੇ ਅਤੇ ਔਰਤ ਦੇ ਦਰਦ ਨੂੰ ਬੜੀ ਬਾਰੀਕਬੀਨੀ ਨਾਲ ਪ੍ਰਸਤੁੱਤ ਕਰਕੇ ਪੰਜਾਬੀ ਸਾਹਿਤ ਨੂੰ ਨਿੱਗਰ ਦਿਸ਼ਾ ਅਤੇ ਦਸ਼ਾ ਪ੍ਰਦਾਨ ਕੀਤੀ। ਉਹਨਾਂ ਦੀ ਪੰਜਾਬੀ ਮਾਂ ਬੋਲੀ ਅਤੇ ਸਾਹਿਤ ਦੇ ਅਹਿਮ ਯੋਗਦਾਨ ਨੂੰ ਮੁੱਖ ਰੱਖਦਿਆਂ ਪਟਿਆਲਾ ਦੇ ਤਤਕਾਲੀਨ ਡਿਪਟੀ ਕਮਿਸ਼ਨਰ ਸ੍ਰੀ ਜੀ.ਕੇ.ਸਿੰਘ, ਆਈ.ਏ.ਐਸ. ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਵਿਸ਼ੇਸ਼ ਤੌਰ ਤੇ ਪੁੱਜ ਕੇ ਪੰਜਾਬ ਸਰਕਾਰ ਦੀ ਤਰਫ਼ੋਂ ਸਨਮਾਨਿਤ ਵੀ ਕੀਤਾ ਸੀ।



ਪਟਿਆਲਾ ਦੇ ਤਤਕਾਲੀਨ ਡਿਪਟੀ ਕਮਿਸ਼ਨਰ ਸ੍ਰੀ ਜੀ.ਕੇ.ਸਿੰਘ, ਡਾ. ਜਸਪਾਲ ਸਿੰਘ, ਡਾ. ਦਰਸ਼ਨ ਸਿੰਘ 'ਆਸ਼ਟ' ਡਾ. ਦਲੀਪ ਕੌਰ ਟਿਵਾਣਾ ਨੂੰ 13 ਅਕਤੂਬਰ 2012 ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਪੰਜਾਬ

ਸ਼ੋਕ ਸਭਾ ਵਿਚ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਤੋਂ ਇਲਾਵਾ ਸਭਾ ਦੇ ਸਰਪ੍ਰਸਤ ਕੁਲਵੰਤ ਸਿੰਘ, ਡਾ. ਗੁਰਬਚਨ ਸਿੰਘ ਰਾਹੀ, ਡਾ. ਰਾਜਵੰਤ ਕੌਰ ਪੰਜਾਬੀ, ਪ੍ਰੋਫੈਸਰ ਕੁਲਵੰਤ ਸਿੰਘ ਗਰੇਵਾਲ, ਬਾਬੂ ਸਿੰਘ ਰੈਹਲ, ਦਵਿੰਦਰ ਪਟਿਆਲਵੀ ਅਤੇ ਨਵਦੀਪ ਸਿੰਘ ਮੁੰਡੀ ਆਦਿ ਵੀ ਸ਼ਾਮਿਲ ਸਨ।

# ਉੱਘੇ ਨਾਵਲਕਾਰ ਡਾ. ਜਸਵੰਤ ਸਿੰਘ ਕੰਵਲ ਨਮਿਤ ਸ਼ਰਧਾਂਜਲੀ ਸਮਾਗਮ

**ਪੰਜਾਬ ਸਰਕਾਰ ਨੇ ਸਰਕਾਰੀ ਕਾਲਜ ਢੁੱਡੀਕੇ ਦੇ ਆਡੀਟੋਰੀਅਮ ਦਾ ਨਾਂ ਜਸਵੰਤ ਸਿੰਘ ਕੰਵਲ ਦੇ ਨਾਮ ਤੇ ਰੱਖਣ ਦਾ ਲਿਆ ਫੈਸਲਾ**

ਦੁਨੀਆਂ ਵਿੱਚੋ ਸਭ ਤੋ ਵੱਧ ਦੋਨਾਂ ਪੰਜਾਬਾਂ ਵਿੱਚ ਪੜ੍ਹੇ ਜਾਣ ਵਾਲੇ ਉੱਘੇ ਨਾਵਲਕਾਰ ਡਾ. ਜਸਵੰਤ ਸਿੰਘ ਕੰਵਲ ਜੋ ਕਿ 1 ਫਰਵਰੀ, 2020 ਨੂੰ ਸਵੇਰੇ 8 ਵਜੇ ਸਾਨੂੰ ਸਦੀਵੀ ਵਿਛੋੜਾ ਦੇ ਗਏ ਸਨ, ਉਨ੍ਹਾਂ ਦੀ ਆਤਮਿਕ ਸਾਂਤੀ ਲਈ ਰੱਖੇ ਗਏ ਸਹਿਜ ਪਾਠ ਦਾ ਭੋਗ 10 ਫਰਵਰੀ 2020 ਨੂੰ ਉਨ੍ਹਾਂ ਦੇ ਪਿੰਡ ਢੁੱਡੀਕੇ ਦੇ ਗੁਰਦੁਆਰਾ ਉੱਚਾ ਡੇਰਾ ਵਿਖੇ ਪਾਇਆ ਗਿਆ। ਇਸ ਮੌਕੇ ਉਪ ਮੰਡਲ ਮੈਜਿਸਟ੍ਰੇਟ ਮੋਗਾ ਸਤਵੰਤ ਸਿੰਘ ਨੇ ਪੰਜਾਬ ਸਰਕਾਰ ਅਤੇ ਜ਼ਿਲ੍ਹਾ ਪ੍ਰਸ਼ਾਸਨ ਵੱਲੋ ਹਮਦਰਦੀ ਪ੍ਰਗਟਾਈ।

ਉਨ੍ਹਾਂ ਦੱਸਿਆ ਕਿ ਪੰਜਾਬ ਦੇ ਪੇਂਡੂ ਵਿਕਾਸ ਤੇ ਪੰਚਾਇਤਾਂ, ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਉਚੇਰੀ ਸਿੱਖਿਆ ਮੰਤਰੀ ਸ. ਤ੍ਰਿਪਤ ਰਜਿੰਦਰ ਸਿੰਘ ਜੀ ਅੱਜ ਜਸਵੰਤ ਸਿੰਘ ਕੰਵਲ ਜੀ ਦੇ ਸਹਿਜ ਪਾਠ ਦੇ ਭੋਗ ਵਿੱਚ ਪਹੁੰਚ ਕੇ ਸ਼ਰਧਾ ਦੇ ਫੁੱਲ ਭੇਟ ਕਰਨਾ ਚਹੁੰਦੇ ਸਨ ਪ੍ਰੰਤੂ ਪਹਿਲਾਂ ਰੱਖੇ ਗਏ ਬਹੁਤ ਹੀ ਜ਼ਰੂਰੀ ਅਤੇ ਨਾ ਟਾਲੇ ਜਾ ਸਕਣ ਵਾਲੇ ਕੁਝ ਜਰੂਰੀ ਰੁਝੇਵਿਆਂ ਕਾਰਣ ਅਜਿਹਾ ਸੰਭਵ ਨਹੀਂ ਹੋ ਸਕਿਆ ਅਤੇ ਉਨ੍ਹਾਂ ਕੰਵਲ ਪਰਵਾਰ ਦੇ ਮੈਬਰਾਂ ਤੋ ਮੁਆਫੀ ਵੀ ਮੰਗੀ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਪੰਜਾਬੀ ਬੋਲੀ ਅਤੇ ਸੱਭਿਆਚਾਰ ਦੀ ਪ੍ਰਫੁੱਲਤਾ ਲਈ ਹਰ ਸੰਭਵ ਕੋਸ਼ਿਸ਼ ਕਰੇਗੀ ਅਤੇ ਇਹੀ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।

ਸ: ਕੰਵਲ ਨੇ ਹਜ਼ਾਰਾਂ ਨਹੀਂ ਲੱਖਾਂ ਨਵੇ ਪੰਜਾਬੀ ਪਾਠਕ



*ਸ. ਜਸਵੰਤ ਸਿੰਘ ਕੰਵਲ ਦੇ ਭੋਗ ਅਤੇ ਅੰਤਿਮ ਅਰਦਾਸ ਵਿੱਚ ਸ਼ਾਮਿਲ ਪਤਵੰਤੇ ਸੱਜਣ*

ਪੈਦਾ ਕਰਕੇ ਪੰਜਾਬੀ ਭਾਸ਼ਾ ਦਾ ਦਾਇਰਾ ਵਿਸ਼ਾਲ ਕੀਤਾ।

ਉਪ ਮੰਡਲ ਮੈਜਿਸਟ੍ਰੇਟ ਸ: ਸਤਵੰਤ ਸਿੰਘ ਨੇ ਦੱਸਿਆ ਕਿ ਪੰਜਾਬ ਸਰਕਾਰ ਨੇ ਉੱਘੇ ਨਾਵਲਕਾਰ ਡਾ. ਜਸਵੰਤ ਸਿੰਘ ਜੀ ਦੀ ਯਾਦ ਵਿੱਚ ਸਰਕਾਰੀ ਕਾਲਜ ਢੁੱਡੀਕੇ ਵਿੱਚ ਬਣੇ ਹੋਏ ਆਡੀਟੋਰੀਅਮ ਦਾ ਨਾਂ ਜਸਵੰਤ ਸਿੰਘ ਕੰਵਲ ਦੇ ਨਾਮ ਉੱਤੇ ਰੱਖਣ ਦਾ ਫੈਸਲਾ ਲਿਆ ਹੈ। ਪ੍ਰਿੰਸੀਪਲ ਸਰਵਣ ਸਿੰਘ ਨੇ ਸੰਗਤਾਂ ਵੱਲੋਂ ਪੰਜਾਬ ਸਰਕਾਰ ਦੇ ਇਸ ਫੈਸਲੇ ਦੀ ਸ਼ਲਾਘਾ ਵੀ ਕੀਤੀ।ਮੌਕੇ ਤੇ ਬੋਲਦਿਆਂ ਪੰਜਾਬੀ ਸਾਹਿਤ ਅਕਾਦਮੀ ਦੇ ਸਾਬਕਾ ਪ੍ਰਧਾਨ ਪ੍ਰੋ: ਗੁਰਭਜਨ ਸਿੰਘ ਗਿੱਲ ਨੇ ਕਿਹਾ ਕਿ ਪੰਜਾਬ ਸਰਕਾਰ ਅਜੀਤਵਾਲ ਤੋਂ ਢੁੱਡੀਕੇ ਸੜਕ ਨੂੰ ਸ: ਜਸਵੰਤ ਸਿੰਘ ਕੰਵਲ ਮਾਰਗ ਐਲਾਨੇ। ਵਿਧਾਇਕ ਦਰਸਨ ਸਿੰਘ ਬਰਾੜ ,ਮਲਕੀਤ ਸਿੰਘ ਦਾਖਾ ਤੇ ਕ੍ਰਿਸਨ ਕੁਮਾਰ ਬਾਵਾ ਨੇ ਇਹ ਕਾਰਜ ਨੇਪਰੇ ਚੜ੍ਹਾਉਣ ਦੀ ਜੁੰਮੇਵਾਰੀ ਲਈ।

ਉਨ੍ਹਾਂ ਦੀ ਆਤਮਿਕ ਸ਼ਾਂਤੀ ਲਈ ਰੱਖੇ ਗਏ ਸਹਿਜ ਪਾਠ ਦੇ ਭੋਗ ਵਿੱਚ ਪਾਰਲੀਮੈਂਟ ਮੈਂਬਰ ਮੁਹੰਮਦ ਸਦੀਕ, ਵਿਧਾਇਕ ਬਾਘਾਪੁਰਾਣਾ ਦਰਸ਼ਨ ਸਿੰਘ ਬਰਾੜ, ਵਿਧਾਇਕ ਧਰਮਕੋਟ ਸੁਖਜੀਤ ਸਿੰਘ ਲੋਹਗੜ੍ਹ, ਵਿਧਾਇਕ ਨਿਹਾਲ ਸਿੰਘ ਵਾਲਾ, ਮਨਜੀਤ ਸਿੰਘ ਬਿਲਾਸਪੁਰ,ਤੋਂ ਇਲਾਵਾ ਹੋਰ ਸਾਹਿਤ ਦੇ ਖੇਤਰ ਨਾਲ ਸਬੰਧਤ ਉੱਘੀਆਂ ਸ਼ਖਸ਼ੀਅਤਾਂ, ਹਾਜ਼ਰ ਸਨ। ਇਸ ਦੌਰਾਨ ਵੱਖ ਵੱਖ ਬੁਲਾਰਿਆਂ ਪ੍ਰਿੰਸੀਪਲ ਸਰਵਣ ਸਿੰਘ ,ਕੰਵਲ ਜੀ ਦੇ ਦੋਹਤੇ ਡਾ: ਸੁਮੇਲ ਸਿੰਘ ਸਿੱਧੂ, ਡਾ: ਸਰਦਾਰਾ ਸਿੰਘ ਜੌਹਲ, ਲੋਕ ਗਾਇਕ ਅਮਰਜੀਤ ਗੁਰਦਾਸਪੁਰੀ, ਸਾਬਕਾ ਡਿਪਟੀ ਸਪੀਕਰ ਸ: ਬੀਰਦਵਿੰਦਰ ਸਿੰਘ, ਸਾਬਕਾ ਮੰਤਰੀ ਤੋਤਾ ਸਿੰਘ, ਡਾ: ਸੁਰਜੀਤ ਪਾਤਰ, ਡਾ: ਸਵਰਾਜਬੀਰ ਸੰਪਾਦਕ ਪੰਜਾਬੀ ਟ੍ਰਿਬਿਊਨ, ਸ: ਜਗਮੀਤ ਸਿੰਘ ਬਰਾੜ ਸਾਬਕਾ ਐੱਮ ਪੀ, ਪ੍ਰੋ: ਗੁਰਭਜਨ ਗਿੱਲ, ਡਾ. ਤੇਜਵੰਤ ਸਿੰਘ ਮਾਨ, ਡਾ: ਸੁਖਦੇਵ ਸਿੰਘ ਸਿਰਸਾ, ਡਾ. ਸੁਰਜੀਤ ਸਿੰਘ ਪਟਿਆਲਾ,ਕਾਮਰੇਡ ਸੁਵਰਨ ਸਿੰਘ ਵਿਰਕ ਹਰਿਆਣਾ, ਬਲਵੰਤ ਸਿੰਘ ਰਾਮੂੰਵਾਲੀਆ, ਜਸਦੀਪ ਸਿੰਘ ਗਿੱਲ ਅਤੇ ਸਰਪੰਚ ਜਸਵੀਰ ਸਿੰਘ ਨੇ ਜਸਵੰਤ ਸਿੰਘ ਕੰਵਲ ਜੀ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ।

ਜਸਵੰਤ ਸਿੰਘ ਕੰਵਲ ਜੀ ਨੇ ਆਪਣੀ ਜਿੰਦਗੀ ਦੇ 80 ਸਾਲ ਸਾਹਿਤ ਦੇ ਲੇਖੇ ਲਗਾ ਕੇ ਵਧੀਆ ਰਚਨਾਵਾਂ ਨੂੰ ਜਨਮ ਦਿੱਤਾ। ਇਹ ਵੀ ਖਾਸ ਗੱਲ ਹੈ ਕਿ ਸ. ਕੰਵਲ ਨੇ ਆਪਣਾ 100 ਵਾਂ ਜਨਮ ਦਿਨ ਪਿਛਲੇ ਸਾਲ 27 ਜੂਨ ਨੂੰ ਹੀ ਮਨਾਇਆ। ਇਹ ਵੀ ਸਾਡੇ ਲਈ ਵੱਡੀ ਮਾਣ ਵਾਲੀ ਗੱਲ ਹੈ ਕਿ ਜਸਵੰਤ ਸਿੰਘ ਕੰਵਲ, ਦੁਨੀਆਂ ਦੇ ਅਜਿਹੇ ਲੇਖਕਾਂ ਵਿੱਚੋ ਹਨ ਜਿੰਨ੍ਹਾਂ ਨੇ ਆਪਣੀ ਜਿੰਦਗੀ ਦੇ 100 ਵਰ੍ਹੇ ਪੂਰੇ ਕਰਕੇ ਇਹ ਪੰਧ ਪੂਰਾ ਕੀਤਾ। ਉਨ੍ਹਾਂ ਨੇ 102 ਦੇ ਕਰੀਬ ਕਿਤਾਬਾਂ ਅਤੇ ਨਾਵਲ ਲੇਖਕ ਵਜੋਂ ਲਿਖੇ। ਉਨ੍ਹਾਂ ਨੇ ਸਾਂਝੇ ਪੰਜਾਬ ਮੌਕੇ 1940 ਤੋਂ ਹੁਣ ਤੱਕ ਚਰਚਿਤ ਨਾਵਲ ਸੱਚ ਨੂੰ ਫਾਂਸੀ, ਪੂਰਨਮਾਸ਼ੀ, ਪਾਲੀ, ਰਾਤ ਬਾਕੀ ਹੈ, ਮਿੱਤਰ ਪਿਆਰੇ ਨੂੰ, ਹਾਣੀ, ਬਰਫ਼ ਦੀ ਅੱਗ, ਲਹੂ ਦੀ ਲੋਅ, ਜ਼ਿੰਦਗੀ ਦੂਰ ਨਹੀਂ, ਸਮੇਤ ਹੋਰ ਵੀ ਚਰਚਿਤ ਰਚਨਾਵਾਂ ਕੀਤੀਆਂ।

ਹੋਰਨਾਂ ਤੋ ਇਲਾਵਾ ਇਸ ਮੌਕੇ ਸਾਬਕਾ ਵਾਈਸ ਚਾਂਸਲਰ ਪੀ.ਏ. ਯੂ. ਡਾ. ਕ੍ਰਿਪਾਲ ਸਿੰਘ ਔਲਖ,ਸਾਬਕਾ ਡਾਇਰੈਕਟਰ ਜਨਰਲ ਪੁਲੀਸ ਡੀ ਆਰ ਭੱਟੀ, ਗੁਰਪ੍ਰੀਤ ਸਿੰਘ ਤੂਰ ਡੀ ਆਈ ਜੀ, ਤੇਜਪ੍ਰਤਾਪ ਸਿੰਘ ਸੰਧੂ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਦਰਸ਼ਨ ਬੁੱਟਰ, ਜੈਨਿੰਦਰ ਚੌਹਾਨ, ਸਾਬਕਾ ਮੰਤਰੀ ਡਾ. ਮਾਲਤੀ ਥਾਪਰ, ਚੇਅਰਮੈਨ ਜ਼ਿਲ੍ਹਾ; ਪਲੈਨਿੰਗ ਬੋਰਡ ਇੰਦਰਜੀਤ ਸਿੰਘ ਬੀੜਚੜਿੱਕ, ਗੀਤਕਾਰ ਬਾਬੂ ਸਿੰਘ ਮਾਨ, ਕ੍ਰਿਸਨ ਕੁਮਾਰ ਬਾਵਾ ਚੇਅਰਮੈਨ ਪੀ ਐੱਸ ਆਈ ਡੀ ਸੀ, ਪੱਤਰਕਾਰ ਰਛਪਾਲ ਗਿੱਲ ਸੱਰੀ ਕੈਨੇਡਾ, ਰਾਜਵਿੰਦਰ ਸਿੰਘ ਰਾਹੀ, ਪਵਨ ਹਰਚੰਦਪੁਰੀ, ਗੁਲਜਾਰ ਸਿੰਘ ਸ਼ੌਂਕੀ, ਪੰਜਾਬ ਦੇ ਪ੍ਰਸਿੱਧ ਗਾਇਕ ਹਰਭਜਨ ਮਾਨ, ਫਿਲਮ ਸਾਜ ਮਨਮੋਹਣ ਸਿੰਘ, ਪ੍ਰਿੰ: ਬਲਦੇਵ ਬਾਵਾ, ਜਸਮੇਰ ਸਿੰਘ ਢੱਟ ਚੇਅਰਮੈਨ ਸਭਿਆਚਾਰਕ ਸੱਥ, ਡਾ: ਹਰਜੋਧ ਸਿੰਘ ਜੋਗਰ,ਬਲਵਿੰਦਰ ਸਿੰਘ ਸੰਧੂ, ਗੁਰਚਰਨ ਸਿੰਘ ਪੱਬਾਰਾਲੀ, ਜਗਦੀਸ਼ਪਾਲ ਸਿੰਘ ਗਰੇਵਾਲ ਸਰਪੰਚ ਦਾਦ, ਸਾਬਕਾ ਮੰਤਰੀ ਮਲਕੀਅਤ ਸਿੰਘ ਦਾਖਾ, ਫੋਟੋਗਰਾਫਰ ਹਰਭਜਨ ਸਿੰਘ ਬਾਜਵਾ ਬਟਾਲਾ, ਦੇਵਿੰਦਰ ਦੀਦਾਰ, ਭੁਪਿੰਦਰ ਸਿੰਘ ਸੰਧੂ, ਹਰਬੰਸ ਸਿੰਘ ਅਖਾੜਾ, ਪ੍ਰੋ: ਅਨੂਪ ਵਿਰਕ, ਡਾ: ਮਹਿੰਦਰ ਕੌਰ ਗਰੇਵਾਲ,ਗੁਰਮੀਤ ਸਿੰਘ ਬਾਜਵਾ ਕਲਾਨੌਰ, ਜਗਰਾਜ ਸਿੰਘ ਦੌਧਰ ਮੈਂਬਰ ਸ੍ਰੋਮਣੀ ਕਮੇਟੀ ਆਦਿ ਹਾਜ਼ਰ ਸਨ।

***—ਰਿਪੋਰਟ ਪ੍ਰੋ. ਗੁਰਭਜਨ ਗਿੱਲ***




ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਆਯੋਜਿਤ ਅੰਤਰ-ਰਾਸ਼ਟਰੀ ਸੈਮੀਨਾਰ (6-7 ਫਰਵਰੀ 2020) ਦੌਰਾਨ ਸਟੇਜ ਤੇ ਸੁਸ਼ੋਭਿਤ ਸ੍ਰੀ ਸਤਿਗੁਰੂ ਉਦੈ ਸਿੰਘ ਜੀ, ਡਾ. ਮੋਹੰਮਦ ਇਦਰੀਸ਼, ਸ. ਹਰਵਿੰਦਰ ਸਿੰਘ ਹੰਸਪਾਲ, ਡਾ. ਵਰਿਆਮ ਸਿੰਘ ਸੰਧੂ, ਸ. ਗੁਰਭੇਜ ਸਿੰਘ ਗੋਰਾਇਆ, ਡਾ. ਮਨਜੀਤ ਸਿੰਘ ਨਿੱਜਰ, ਕੈਬਿਨਟ ਮੰਤਰੀ ਸ. ਬਲਬੀਰ ਸਿੰਘ ਸਿੱਧੂ ਅਤੇ ਵਿਧਾਇਕ ਮਦਨ ਲਾਲ ਜਲਾਲ।

## ਨਵੀਂ ਦਿੱਲੀ ਵਿਖੇ 26-27 ਜਨਵਰੀ 2020 ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾਇਆ ਗਿਆ।




ਸੰਗਤਾਂ ਨੂੰ ਦਰਸ਼ਨ ਦੇਂਦੇ ਸਤਿਗੁਰੂ ਉਦੈ ਸਿੰਘ ਜੀ



ਭੋਗ ਦੀ ਅਰਦਾਸ ਸਮੇਂ ਸਤਿਗੁਰੂ ਜੀ ਸਿੱਖਾਂ ਸੇਵਕਾਂ ਸਮੇਤ





ਨਾਮਧਾਰੀ ਧਰਮਸ਼ਾਲਾ ਜਲੰਧਰ ਵਿਖੇ 9 ਫਰਵਰੀ 2020 ਨੂੰ ਮਨਾਈ ਬਸੰਤ ਪੰਚਮੀ ਸਮੇਂ ਜੱਥੇਦਾਰ ਕਮਾਲ ਸਿੰਘ ਜੀ ਦੀਵਾਨ ਲਗਾਉਂਦੇ ਹੋਏ ਅਤੇ ਅਰਦਾਸ ਵਿੱਚ ਸ਼ਾਮਿਲ ਸੰਗਤਾਂ।

